ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਅਰਦਾਸ ਪਾਤਸ਼ਾਹੀ ੧੨ਵੀਂ ਬਾਬਤ ਕੁਝ ਜਾਣਕਾਰੀ ਤੇ ਵਿਚਾਰ

ਹਰਬੰਸ ਸਿੰਘ ਚਾਨਾ





# Sri Satguru Jagjit Singh Ji E-library

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details :- For further information about the process or your contribution - please contact
Email: NamdhariElibrary@gmail.com
http://sribhainisahib.com http://namdhari-music.co.uk http://www.namdhari-world.com

# ਅਰਦਾਸ ਪਾਤਸ਼ਾਹੀ ੧੨ਵੀਂ
# ਬਾਬਤ
# ਕੁਝ ਜਾਣਕਾਰੀ ਤੇ ਵਿਚਾਰ


ਵਲੋਂ

**ਹਰਬੰਸ ਸਿੰਘ ਚਾਨਾ**

ਸਾਊਥਾਲ, ਮਿਡਲਸੈਕਸ

ਇੰਗਲੈਂਡ (ਯੂ ਕੇ)



ਪਹਿਲਾ ਐਡੀਸ਼ਨ : 500 ਕਾਪੀ

ਪਹਿਲੀ ਵਾਰ 1996 ਵਿਚ ਛਪਿਆ

# ਅਰਦਾਸ ਪਾਤਸ਼ਾਹੀ ੧੨ਵੀਂ

ਇਹ ਅਰਦਾਸ ਪਾਤਸ਼ਾਹੀ ੧੨ਵੀਂ ਲਿਖਣ ਦੀ ਦਾਸ ਨੂੰ ਕਿਸ ਕਿਸ ਨੇ ਪ੍ਰੇਰਨਾ ਤੇ ਮਦਦ ਦਿੱਤੀ - ਸਭ ਤੋਂ ਪਹਿਲਾਂ ਦਾਸ ਵੱਡੇ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਕੋਟਨਕੋਟ ਧੰਨਵਾਦੀ ਹੈ ਜੋ ਦਾਸ ਨੂੰ ਮਿਹਰ ਭਰੀ ਬਖਸ਼ਿਸ਼ ਕਰਕੇ ਹੁਕਮ ਕੀਤਾ ਸੀ ਕਿ ਨਕੋਰੋ (ਅਫਰੀਕਾ) 1957 ਵਿਚ ਜੋ ਦਾਸ ਦੌਰੇ ਦੀ ਰਿਪੋਰਟ ਲਿਖਦਾ ਸੀ, ਕੋਲ ਬੁਲਾ ਕੇ ਹੁਕਮ ਕੀਤਾ - "ਲਿਖਿਆ ਵੀ ਕਰ ਕੁਝ ਬੋਲਿਆ ਵੀ ਕਰ।" ਇਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਤੇ ਵਰ ਦਾ ਸਦਕਾ ਹੈ। ਇਹ ਜੋ ਵੀ ਲਿਖ ਰਿਹਾ ਹਾਂ, ਸਤਿਗੁਰੂ ਜੀ ਦੇ ਹੁਕਮ ਨੂੰ ਮੁਖ ਰਖਕੇ ਹੀ ਲਿਖਿਆ ਹੈ। ਨਾਮਧਾਰੀ ਪੰਥ ਦੇ ਅਨਮੁਲੇ ਹੀਰੇ ਸ੍ਰੀ ਪੰਡਤ ਗੋਪਾਲ ਸਿੰਘ ਜੀ ਦੇ ਦੀਵਾਨਾਂ ਦਾ ਸਦਕਾ ਏਨਾ ਦਿਲ ਤੇ ਅਸਰ ਹੋਇਆ ਅਫਰੀਕਾ ਵਿਚ ਕਿ ਮੈਂ ਵੀ ਕਦੇ ਇਸ ਤਰ੍ਹਾਂ ਸਟੇਜ ਤੇ ਬੋਲਿਆ ਕਰਾਂਗਾ ਜੋ ਵਡੇ ਪ੍ਰਤਾਪੀ ਸਤਿਗੁਰੂ ਜੀ ਦਾ ਹੁਕਮ ਅਟੱਲ ਤੇ ਸੱਚਾ ਹੋਇਆ। ਦਾਸ ਦੇ ਮਿਤ੍ਰ ਪਿਆਰੇ ਸ੍ਰੀ ਸਵਰਨ ਸਿੰਘ ਜੀ ਸਨੇਹੀ ਸ਼ਾਹਪੁਰ ਵਾਲੇ ਜੀ ਦਾ ਮੈਂ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਨੇ ਦਾਸ ਦੀ ਬੇਨਤੀ ਕਰਨ ਤੇ ਕੁਝ ਨਾਮਧਾਰੀ ਕਿਤਾਬਾਂ ਇੰਗਲੈਂਡ ਭੇਜੀਆਂ ਜਿਨ੍ਹਾਂ ਵਿਚੋਂ ਬਹੁਤ ਕੁਝ ਪ੍ਰਾਪਤ ਹੋਇਆ। ਸ੍ਰੀ ਮਾਨ ਆਤਮਾ ਸਿੰਘ ਜੀ ਸਨਖਤ੍ਰਵੀ ਦਾ ਵੀ ਧੰਨਵਾਦ ਕਰਨ ਤੋਂ ਨਹੀਂ ਰਹਿ ਸਕਦਾ। ਜੋ (ਅਰਦਾਸ ਪਾਤਸ਼ਾਹੀ ੧੨ਵੀਂ) ਜੋ ਮੇਰੀ ਹੱਥ ਲਿਖਤ ਸੀ ਦੁਬਾਰਾ ਪੜਚੋਲ ਕਰਕੇ ਲਿਖਕੇ ਇੰਗਲੈਂਡ ਭੇਜੀ ਸ੍ਰੀ ਜੀਵਨ ਨਗਰ ਤੋਂ। ਜੋ ਦਾਸ ਦੀ ਲਿਖੀ ਇਸ ਰਚਨਾ ਵਿਚ ਸਨਖਤ੍ਰਵੀ ਜੀ ਨੇ ਮਦਦ ਕੀਤੀ ਹੈ, ਦਾਸ ਕਦੀ ਵੀ ਭੁਲ ਨਹੀਂ ਸਕਦਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਅਫਰੀਕਾ (ਕੀਨੀਆ) ਨਕੋਰੋ ਚਰਨ ਪਾਉਣ ਸਮੇਂ 1962 ਵਿਚ ਦਾਸ ਨੂੰ ਬਖਸ਼ਿਸ਼ਾਂ ਬਖਸ਼ਦੇ ਰਹਿੰਦੇ ਸਨ। ਪਰ ਇਥੇ ਇੰਗਲੈਂਡ ਵਿਚ ਦਰਸ਼ਨ ਦੇਣ ਸਮੇਂ ਦਾਸ ਦੇ ਘਰ ਜਦੋਂ ਵੀ ਚਰਨ ਪਾਉਂਦੇ ਹਨ ਖੁਸ਼ੀਆਂ ਹੀ ਖੁਸ਼ੀਆਂ ਵੇਖਣ ਵਿਚ ਆਉਂਦੀਆਂ ਹਨ। ਸ੍ਰੀ ਸਤਿਗੁਰੂ ਜੀ ਸਦਾ ਹੀ ਦਾਸ ਦੇ ਸਿਰ ਤੇ ਮਿਹਰ ਭਰਿਆ ਹੱਥ ਰਖਦੇ ਹਨ। ਇਹ ਸਭ ਬਖਸ਼ਿਸ਼ ਸਤਿਗੁਰੂ ਜੀ ਦੀ ਹੈ ਜੋ ਇਹ ਲਿਖ ਰਿਹਾ ਹਾਂ।

ਆਪ ਇਸ ਛੋਟੀ ਜਿਹੀ ਰਚਨਾ ਨੂੰ ਪੜ੍ਹ ਕੇ ਦਾਸ ਨੂੰ ਧੰਨਵਾਦੀ ਬਣਾਓਗੇ।

ਹਰਬੰਸ ਸਿੰਘ ਚਾਨਾ
ਸਾਊਥਾਲ

# ਅਰਦਾਸ ਪਾਤਸ਼ਾਹੀ ਬਾਰਵੀਂ

ਅਰਦਾਸ ਪਾਤਸ਼ਾਹੀ ਬਾਰਵੀਂ ਪੁਸਤਕ ਜੋ ਹਰਬੰਸ ਸਿੰਘ ਚਾਨਾ ਨੇ ਲਿਖੀ ਹੈ, ਬੜੀ ਡੂੰਘੀ ਮੇਹਨਤ ਤੇ ਸੱਚੀ ਲਗਨ ਨਾਲ ਲਿਖੀ ਹੈ। ਚਾਨਾ ਜੀ ਦੇ ਦੱਸਣ ਅਨੁਸਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੋ ਹੁਕਮ ਤੇ ਵਰਦਾਨ ਦਿੱਤਾ ਸੀ ਨਕੋਰੋ 1957 ਦੇ ਦੌਰੇ ਸਮੇਂ (ਪ੍ਰਦੇਸੀਆ ਲਿਖਿਆ ਵੀ ਕਰ ਕੁਝ ਬੋਲਿਆ ਵੀ ਕਰ। 15 ਸਾਲ ਪਾਸਪੋਰਟ ਤੇ ਪਰਦੇਸੀ ਨਾਮ ਰਖਿਆ। ਇਹ ਪੁਸਤਕ ਬੜੀ ਖੋਜ ਕਰਕੇ ਕਲਮ ਪਕੜੀ ਤੇ ਲਿਖਣ ਦਾ ਉਦਮ ਕੀਤਾ। ਮੈਂ ਕਈ ਵਾਰੀ ਚਾਨਾ ਜੀ ਦੀਆਂ "ਸਤਿਜੁਗ" ਵਿਚ ਕਵਿਤਾਵਾਂ ਪੜ੍ਹਦਾ ਸੀ ਤੇ ਇਕ ਅੰਕ ਜੋ ਅਫਰੀਕਾ ਅੰਕ ਹੈ, ਉਸ ਵਿਚ ਵੀ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਅਫਰੀਕਾ ਦੇ ਚਾਰੇ ਦੌਰੇ ਲੇਖ ਬੜਾ ਕੀਮਤੀ ਪੜ੍ਹਿਆ।

ਅੱਜ ਚਾਨਾ ਜੀ ਮੇਰੇ ਕੋਲ ਭੈਣੀ ਸਾਹਿਬ ਬੈਠੇ ਹਨ, ਜੋ ਦਰਸ਼ਨ ਕੀਤੇ। ਗੱਲਬਾਤ ਕਰਕੇ ਸਭ ਪਤਾ ਲੱਗਾਇਆ। ਚਾਨਾਂ ਜੀ ਦੇ ਦੱਸਣ ਤੇ ਪੰਡਤ ਸ੍ਰੀ ਆਤਮਾ ਸਿੰਘ ਜੀ ਸਨਖਤ੍ਰਵੀ ਜੀ ਨੇ ਦੁਬਾਰਾ ਪੜਚੋਲ ਕਰਕੇ ਲਿਖਕੇ ਕਿਰਪਾ ਕੀਤੀ ਹੈ। ਚਾਨਾਂ ਜੀ ਦਾ ਇੰਗਲੈਂਡ ਵਿਚ ਨਾਮਧਾਰੀ ਸੰਗਤ ਨਾਲ ਡੂੰਘਾ ਪਿਆਰ ਹੈ ਜੋ ਸਟੇਜ ਤੇ ਬੋਲਣ ਦੀ ਕਿਰਪਾ ਵੀ ਕਰਦੇ ਹਨ। ਨਰੋਬੀ ੪੦ ਤੋਂ ੪੫ ਤਕ ਸਟੇਜ ਸੈਕਟਰੀ ਦੀ ਸੇਵਾ ਵੀ ਕਰਦੇ ਰਹੇ ਸਨ। ਭਾਵੇਂ ਇਹ ਪੁਸਤਕ ਆਪਣੇ ਰੂਪ ਵਿਚ ਕੁਝ ਛੋਟੀ ਹੈ ਪਰ ਇਸ ਦੇ ਅੰਦਰੋਂ ਆਪ ਨੂੰ ਬਹੁਤ ਕੁਝ ਪ੍ਰਾਪਤ ਹੋਵੇਗਾ। ਹੋਰ ਵੀ ਚਾਨਾ ਜੀ ਨੇ ਕੁਝ ਕਵਿਤਾਵਾਂ ਲਿਖੀਆਂ ਹਨ। ਖੋਜੀਆਂ ਤੇ ਵਿਚਾਰਵਾਨਾਂ ਵਾਸਤੇ ਇਹ ਛੋਟੀ ਜਹੀ ਕਿਤਾਬ ਲਾਹੇਵੰਦ ਹੋਵੇਗੀ। ਆਪ ਪੜ੍ਹਕੇ ਵਿਚਾਰੋਗੇ ਕਿ ਕੇਡੀ ਖੋਜ ਨਾਲ ਲਿਖੀ ਗਈ ਹੈ।

ਦਾਸ ਵਲੋਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ ਚਾਨਾਂ ਜੀ ਨੂੰ ਇਸ ਤੋਂ ਵੀ ਵੱਧ ਲਿਖਣ ਦਾ ਉਦਮ ਤੇ ਬੱਲ ਬਖਸ਼ਣ।

ਗਿਆਨੀ ਹਰਭਜਨ ਸਿੰਘ ਨਾਮਧਾਰੀ
ਨਹਿਰੂ ਗਾਰਡਨ ਦਿੱਲੀ
(ਭੈਣੀ ਸਾਹਿਬ 24.1.96)

ੴ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਭਾਵੇਂ ਅਜ ਤਕ ਸਿੱਖ ਇਤਿਹਾਸ ਜਾਂ ਨਾਮਧਾਰੀ ਪੰਥ ਦੇ ਸ਼ਬਦਾਂ ਵਿਚ ਅਨੇਕਾਂ ਗ੍ਰੰਥ ਲਿਖੇ ਗਏ ਹਨ ਅਰ ਅਗੇ ਵਾਸਤੇ ਹੋਰ ਵੀ ਕਈ ਲਿਖਾਰੀ ਲਿਖਦੇ ਰਹਿਣਗੇ ਪਰ ਇਸ ਸਬੰਧੀ ਸ੍ਰੀ ਸਤਿਗੁਰੂ ਦਾ ਧਿਆਨ ਧਰਕੇ ਮੈਂ ਵੀ ਇਹ "ਅਰਦਾਸ ਪਾਤਸ਼ਾਹੀ ੧੨ਵੀਂ" ਬਾਬਤ ਆਪਣੇ ਕੁਝ ਵਿਚਾਰ ਕਲਮਬੰਦ ਕਰਨ ਦਾ ਯਤਨ ਕਰਨ ਦੀ ਚੇਸ਼ਟਾ ਕਰਦਾ ਹਾਂ।

ਆਸ ਹੈ ਕਿ ਸਭ ਵਿਚਾਰਵਾਨ ਸਜਨ ਮੇਰੇ ਸੰਖੇਪਤ ਪਰ ਭਾਵਪੂਰਤ ਵਿਚਾਰਾਂ ਨੂੰ ਪੂਰੀ ਦਿਲਚਸਪੀ ਨਾਲ ਪੜ੍ਹਨ ਦੀ ਖੇਚਲ ਕਰਨਗੇ। ਵੇਖਣ ਨੂੰ ਭਾਵੇਂ ਪੁਸਤਕ ਬਹੁਤ ਵਡੀ ਨਹੀਂ ਪਰ ਮੈਂ ਯਤਨ ਕੀਤਾ ਹੈ ਕਿ ਇਸ ਛੋਟੀ ਜਿਹੀ ਰਚਨਾ ਵਿਚੋਂ ਪਾਠਕਾਂ ਨੂੰ ਮਿਲਣ ਵਾਲੀ ਜਾਣਕਾਰੀ ਵੱਧ ਤੋਂ ਵੱਧ ਪ੍ਰਾਪਤ ਹੋਵੇਗੀ।

ਮੈਂ ਇਸ ਅੰਦਰ ਸਾਰੀਆਂ ਲਿਖਤਾਂ ਅੱਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਵਰਦਾਨ ਕਰਕੇ ਲਿਖ ਰਿਹਾ ਹਾਂ।

* * *

ਮੈਂ ਆਪਣੇ ਨਾਮਧਾਰੀ ਸੰਤਾਂ ਮਹਾਤਮਾਂ ਤੇ ਬਜ਼ੁਰਗਾਂ ਤੋਂ ਸੁਣਕੇ ਤੇ ਗੁਰਬਾਣੀ ਅਰ ਸਿੱਖ ਇਤਿਹਾਸ, ਨਾਮਧਾਰੀ ਇਤਿਹਾਸ ਵਿਚੋਂ ਪੜ੍ਹਦਾ ਰਿਹਾ ਹਾਂ ਕਿ ਜਿਸ ਤਰ੍ਹਾਂ ਸਤਿਜੁਗ - ਤਰੇਤੇ ਅਰ ਦੁਆਪਰ ਜੁਗ ਵਿਚ ਸਮੇਂ ਸਮੇਂ ਕਈ ਤਰ੍ਹਾਂ ਦੇ ਅਵਤਾਰ ਧਾਰਨ ਕਰਕੇ ਈਸ਼ਵਰ ਪ੍ਰਮਾਤਮਾ ਸੰਸਾਰ ਦੇ ਪਾਪੀਆਂ ਤੇ ਦੁਸ਼ਟਾਂ ਦਾ ਉਧਾਰ ਤੇ ਖਾਤਮਾ ਕਰਦਾ ਆਇਆ ਹੈ ਤਿਵੇਂ ਕਲਜੁਗ ਦੇ ਵਿਚ ਵੀ ਜਿਥੇ ਦੇਸ ਕਾਲ, ਵਸਤੂ ਅਨੁਸਾਰ ਵਖ ਵਖ ਥਾਵਾਂ ਉਤੇ ਦੁਨੀਆਂ ਭਰ ਵਿਚ ਹੋਰ ਅਨੇਕਾਂ ਮਹਾਂਪੁਰਸ਼ ਸਭ ਧਰਮ ਤੇ ਅਹਿੰਸਾ ਦਾ ਪ੍ਰਚਾਰ ਕਰਨ ਵਾਸਤੇ ਆਏ। ਤਿਵੇਂ ਪੰਜਾਬ (ਮਧਰ ਦੇਸ) ਵਿਚ ਸੰਮਤ 1526 ਕਤਕ ਸੁਦੀ ਪੂਰਨਮਾਸੀ ਨੂੰ ਪਿੰਡ ਰਾਇਭੋਏ ਦੀ ਤਲਵੰਡੀ ਵਿਚ ਬਾਬਾ ਕਾਲੂ ਚੰਦ ਤੇ ਮਾਤਾ ਤ੍ਰਿਪਤਾ ਦੇਈ ਦੇ ਘਰ ਸ੍ਰੀ ਅਕਾਲ ਪੁਰਖ ਨੇ ਸਰਗੁਨ ਰੂਪ ਵਿਚ ਸਤਿਗੁਰੂ ਨਾਨਕ ਦੇਵ ਜੀ ਦੇ ਨਾਮ ਵਾਲਾ ਅਵਤਾਰ ਧਾਰਿਆ। ਗੁਰੂ ਸਾਹਿਬਾਂ ਦੇ ਨਿਰੰਕਾਰ ਸਰੂਪ ਹੋਣ ਦਾ ਸੰਕੇਤ ਭਾਈ ਗੁਰਦਾਸ ਜੀ ਇਵ ਦਿੰਦੇ ਹਨ:—

ਸੁਣੀ ਪੁਕਾਰ ਦਾਤਾਰ ਪ੍ਰਭ ਗੁਰੂ ਨਾਨਕ ਜਗ ਮਹਿ ਪ੍ਰਗਟਾਯਾ।।

ਫਿਰ ਜਦ ਗੁਰੂ ਜੀ ਦਾ ਅਵਤਾਰ ਹੋਇਆ ਭਾਈ ਜੀ ਦੇ ਸ਼ਬਦਾਂ ਅਨੁਸਾਰ:—

ਸਤਿਗੁਰ ਨਾਨਕ ਪ੍ਰਗਟਿਆ
ਮਿਟੀ ਧੁੰਦ ਜਗ ਚਾਨਣ ਹੋਆ।।

ਇਸ ਤਰ੍ਹਾਂ ਗੁਰੂ ਜੀ ਨੇ ਅਵਤਾਰ ਧਾਰਕੇ ਇਕ ਵਾਰ ਸਾਰੇ ਸੰਸਾਰ ਦੇ ਚਾਰ ਚਕਾਂ ਨੌਂਵਾਂ ਖੰਡਾਂ ਦਾ ਦੌਰਾ ਕਰਕੇ ਨਾਮ ਦਾਨ ਇਸਨਾਨ ਧਰਮ ਦੀ ਕਿਰਤ ਕਰਨ ਵੰਡ ਕੇ ਛਕਣ, ਅਹਿੰਸਾ ਰਖਣ, ਅਤਿਥੀ ਸੇਵਾ ਧਰਮ ਸਾਲ ਵਿਚ ਇਕਤ੍ਰ ਹੋ ਕੇ ਬੈਠਕੇ ਕਥਾ ਕੀਰਤਨ ਕਰਨ ਆਦਿਕ ਦਯਾ ਧਰਮ ਸਤ ਸੰਤੋਖ ਵਾਲਾ ਸਭ ਜੀਵਾਂ ਦੀ ਕਲਿਆਣ ਵਾਲਾ ਗਾਡੀ ਰਾਹ ਚਲਾਇਆ। ਤੇ ਸਗੋਂ ਮੱਕੇ ਮਦੀਨੇ ਤੇ ਅਜਿਤੇ ਰੰਧਾਵੇ ਨਾਲ ਹੋਈਆਂ ਗੋਸਟੀਆਂ ਸਮੇਂ ਦਸਿਆ ਕਿ:—

ਸਾਰਾ ਕਲਜੁਗ ਭੋਗਸੀ ਨਾਨਕ ਧਰ ਅਵਤਾਰ।।

ਅਰ ਏਸੇ ਭਵਿਖ ਵਾਕ ਦੀ ਪੂਰਤੀ ਵਾਸਤੇ ਗੁਰੂ ਜੀ ਨੇ ਆਪਣੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਆਪਣੇ ਅਦੁਤੀ ਢੰਗ ਨਾਲ ਆਪਣੇ ਪੁਤ੍ਰਾਂ ਤੇ ਉਸ ਵਕਤ ਦੇ ਸਿੱਖਾਂ ਦੀ ਪ੍ਰੀਖਿਆ ਲੈ ਕੇ ਭਾਈ ਲਹਿਣਾ ਨਾਮੀ ਇਕ ਸੇਵਕ ਨੂੰ ਅਪਨਾ ਦੂਜਾ ਰੂਪ ਦੇ ਕੇ ਉਸਦਾ ਨਾਮ ਸਤਿਗੁਰੂ ਅੰਗਦ ਦੇਵ ਰਖਿਆ। ਅਰ ਇਕ ਕਿਸਮ ਦੀ ਗੁਰੂ ਪ੍ਰਣਾਲੀ ਚਾਲੂ ਕਰ ਦਿਤੀ। ਜਿਸ ਦੇ ਅਨੁਸਾਰ ਕ੍ਰਮਵਾਰ ਸ੍ਰੀ ਗੁਰੂ ਅਮਰ ਦਾਸ, ਸਤਿਗੁਰੂ ਰਾਮ ਦਾਸ, ਸਤਿਗੁਰੂ ਅਰਜਨ ਦੇਵ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਸਤਿਗੁਰੂ ਹਰਿਰਾਏ, ਸ੍ਰੀ ਸਤਿਗੁਰੂ ਹਰਕ੍ਰਿਸ਼ਨ ਜੀ ਤਕ ਬਾਵਜੂਦ ਕਈ ਇਕ ਵਰਾਸਤੀ ਹੱਕਦਾਰਾਂ ਦੀ ਵਿਰੋਧਤਾ ਦੇ ਇਹ ਗੁਰ ਪ੍ਰਣਾਲੀ ਅਤੁਟ ਚਲਦੀ ਰਹੀ। ਪਰ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਵਕਤ ਵਰਾਸਤੀ ਗੁਰੂ (ਵੰਸੀਆ) ਹੱਕਦਾਰਾਂ ਨੇ ਐਸੇ ਹਾਲਾਤ ਪੈਦਾ ਕਰ ਦਿਤੇ ਕਿ ਬਾਲ ਰੂਪ ਸਤਿਗੁਰੂ ਹਰਿਕ੍ਰਿਸ਼ਨ ਜੀ ਨੂੰ ਆਪਣੇ ਜੋਤੀ ਜੋਤ ਸਮਾਉਣ ਵੇਲੇ ਆਪਣੇ ਉਤ੍ਰਾਧਿਕਾਰੀ ਸਤਿਗੁਰੂ ਜੀ ਦਾ ਸਪਸ਼ਟ ਨਾਮ ਦਸਣ ਦੇ ਕੇਵਲ (ਬਾਬਾ ਬਸੇ ਗ੍ਰਾਮ ਬਕਾਲੇ) ਹੀ ਦਸਣਾ ਆਖਣਾ ਪਿਆ।

ਇਸ ਵਕਤ ਫਿਰ ਈਸਵਰੀ ਸ਼ਕਤੀ ਨੇ ਇਕ ਇਤਿਹਾਸਕ ਕਾਰਨਾਮੇ ਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਗੁਰੂ ਨਾਨਕ ਦੀ ਗੁਰਗੱਦੀ ਦਾ ਅਸਲੀ ਵਾਰਸ ਪ੍ਰਗਟ ਕੀਤਾ। ਜਦ ਕਿ ਵਿਰੋਧੀ ਗੁਰੂ ਵੰਸੀ ਇਨ੍ਹਾਂ ਨੂੰ ਮਾਰ ਦੇਣ ਤੱਕ ਦਾ ਵੀ ਯਤਨ ਕਰਦੇ ਰਹੇ।

ਫਿਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਹੋਇਆ। ਇਹ ਇਕ ਅਟੱਲ ਸੱਚਾਈ ਹੈ ਕਿ ਸੰਮਤ ੧੭੨੩ ਬਿਕਰਮੀ ਪੋਹ ਸੁਦੀ ਨੂੰ ਅਵਤਾਰ ਧਾਰਨ ਤੋਂ ਲੈ ਕੇ ਸੰਮਤ ੧੯੬੯ ਜੇਠ ਸੁਦੀ ਪੰਚਮੀ ਤਕ ਸ੍ਰੀ ਕਲਗੀਧਰ ਪਾਤਸ਼ਾਹ ਜੀ ਦਾ ਸਾਰਾ ਜੀਵਨ ਹੀ ਬਚਿਤਰ ਨਾਟਕੀ ਰੂਪ ਬਤੀਤ ਹੋਇਆ। ਤਕਰੀਬਨ ੧੪੬ ਸਾਲ ਦੀ ਅਵਸਥਾ ਚੋਜੀ ਪਾਤਸਾਹ ਜੀ ਨੇ ਕਿਵੇਂ ਗੁਰੂ ਨਾਨਕ ਮਾਰਗ ਵਿਚ ਨਵੀ ਰੂਪ ਰੇਖਾ ਦਾ ਪਰਿਵਰਤਨ ਲਿਆਂਦਾ, ਕਿਵੇਂ ਮੁਗਲ ਰਾਜ ਵਿਚ ਇਕ ਸਾਲ ਭਰ ਮਹਾਨ ਯੱਗ ਹਵਨ ਕੀਤਾ। ਕਿਵੇਂ ਖਾਲਸੇ ਦੀ ਕ੍ਰਿਪਾਨ ਦੀ ਪ੍ਰੀਖਿਆ ਕਰਕੇ ਖਾਲਸੇ ਦੀ ਸਾਜਨਾ ਕੀਤੀ। ਕਿਵੇਂ ਸ੍ਰੀ ਅਨੰਦਪੁਰ, ਅਨੰਦਗੜ੍ਹ ਦੇ ਕਿਲੇ ਵਿਚ ਪਹਾੜੀ ਰਾਜਿਆਂ ਦੀਆਂ ਸਾਜ਼ਿਸ਼ਾਂ ਤੇ ਦਸ ਲੱਖ ਸ਼ਾਹੀ ਤੁਰਕੀ ਫੌਜਾਂ ਦਾ ਮੁਕਾਬਲਾ ਕੀਤਾ, ਕਿਵੇਂ ਸਵਾ ਲਾਖ ਸੇ ਏਕ ਲੜਾਊਂ, ਦੇ ਗੁਰੂ ਵਾਕ ਦੀ ਪੂਰਤੀ ਕੀਤੀ। ਕਿਵੇਂ ਇਥੋਂ ਕੁਝ ਸਿੱਖ ਬੇਦਾਵਾ ਲਿਖਕੇ ਨਿਕਲੇ, ਕਿਵੇਂ ਚਮਕੌਰ ਦੀ ਗੜ੍ਹੀ ਚਿ ਦੁਸ਼ਮਣਾਂ ਦੀਆਂ ਅੱਖਾਂ ਵਿਚ ਘਟਾ ਪਾਇਆ ਤੇ ਉਚ ਦੇ

ਪੀਰ ਬਣਕੇ ਤੁਰਕਾਂ ਦੇ ਘੇਰੇ ਵਿਚੋਂ ਨਿਕਲੇ, ਕਿਵੇਂ ਬਹਾਦਰ ਸ਼ਾਹ ਬਾਦਸ਼ਾਹ ਦੀ ਮਦਦ ਕੀਤੀ ਅਤੇ ਕਿਵੇਂ ਬਹਾਦਰ ਸ਼ਾਹ ਆਪਣੇ ਵਾਅਦੇ ਤੋਂ ਮੁਨਕਰ ਹੋਇਆ।

ਫਿਰ ਉਸਨੇ ਨੰਦੇੜ ਜਾ ਕੇ ਸੱਚੇ ਪਾਤਸ਼ਾਹ ਜੀ ਉਤੇ ਮਾਰੂ ਹਮਲਾ ਕਰਵਾਇਆ। ਅਰ ਕਿਵੇਂ ਸ੍ਰੀ ਸਤਿਗੁਰੂ ਜੀ ਨੇ ਤੁਰਕ ਰਾਜ ਦੇ ਖ਼ਾਤਮੇ ਵਾਸਤੇ, ਬਹਾਦਰ ਸ਼ਾਹ ਦੀਆਂ ਅੱਖੀਆਂ ਵਿਚ ਧੂੜ ਪਾਉਣ ਵਾਸਤੇ ਨੰਦੇੜ ਵਿਚ ਕਨਾਤ ਅੰਦਰ ਚਿਤਾ ਬਣਾ ਕੇ ਆਪਣੀ ਹੱਥੀਂ ਉਸਨੂੰ ਅੱਗ ਲਾ ਕੇ ਇਹ ਜ਼ਾਹਿਰ ਕੀਤਾ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਸੰਸਕਾਰ ਕਰ ਦਿੱਤਾ ਗਿਆ ਹੈ। ਫਿਰ ਆਪ ਗੁਰੂ ਜੀ ਕਿਵੇਂ ਘੋੜੇ ਤੇ ਸਵਾਰ ਹੋਏ, ਬਾਜ ਅਰ ਕੁਤੇ ਸਮੇਤ ਪਹਿਲਾਂ ਬਾਲਣ ਚੁਗਣ ਵਾਲੇ ਤੇ ਫਿਰ ਚਾਰ ਸਾਧੂਆਂ ਨੂੰ ਮਿਲਕੇ ਦੱਸਿਆ ਕਿ ਸਿੰਘਾਂ ਨੂੰ ਆਖਣਾ ਕਿ ਉਹ ਚਿੰਤਾ ਨਾ ਕਰਨ ਮੈਂ ਆਪਣੀ ਇੱਛਾ ਅਨੁਸਾਰ ਕਿਧਰੇ ਵਿਚਰਨ ਜਾ ਰਿਹਾ ਹਾਂ।

ਇਸ ਅਗਿਆਤਵਾਸ ਵਾਲੇ ਕੌਤਕ ਤੋਂ ਬਾਅਦ ਸ੍ਰੀ ਕਲਗੀਧਰ ਪਾਤਸ਼ਾਹ ਜੀ 104 ਸਾਲ ਕਿਥੇ ਕਿਥੇ ਰਹੇ, ਕੀ ਕੀ ਗੁਪਤ ਚੋਜ ਕੀਤੇ ਅਰ ਕਿਵੇਂ ਵਿਸਾਖ ਸੁਦੀ ਦਸਮੀ ਨੂੰ ਹੈਰੋ ਨਦੀ ਦੇ ਲਾਗੇ (ਜੋ ਸਰਵਾਲੇ ਤੋਂ ਹਜਰੋਂ ਦੇ ਰਸਤੇ ਵਿਚ ਆਉਂਦੀ ਹੈ) ਸ੍ਰੀ ਗੁਰੂ ਬਾਲਕ ਸਿੰਘ ਜੀ ਗਿਆਰਵਾਂ ਉਤ੍ਰਾਧਿਕਾਰੀ ਬਣਾਕੇ ਆਪ ਨਾਭੇ ਦੀ ਝਿੜੀ ਵਿਚ ਜਾ ਕੇ ਜੇਠ ਸੁਦੀ ਪੰਚਵੀਂ ਨੂੰ ਵੱਖੀ ਵਾਲੇ ਜ਼ਖਮ ਦੇ ਖੁਲ੍ਹ ਜਾਣ ਦੇ ਬਹਾਨੇ ਨਾਲ ਕਿਵੇਂ ਜੋਤੀ ਜੋਤ ਸਮਾਏ। ਇਹ ਉਹੀ ਜ਼ਖਮ ਸੀ ਜੋ ਨੰਦੇੜ ਵਿਚ ਦੋ ਪਠਾਣਾਂ ਨੇ ਗੁਰੂ ਜੀ ਦੀ ਵੱਖੀ ਵਿਚ ਛੁਰਾ ਮਾਰਿਆ ਸੀ। ਇਹ ਸਾਰਾ ਇਤਿਹਾਸ ਵਿਸਥਾਰ ਪੂਰਵਕ ਪੜ੍ਹਨ ਵਾਸਤੇ "ਗੁਰ ਪ੍ਰਤਾਪ', 'ਪੰਥ ਪ੍ਰਕਾਸ਼', 'ਗਿਆਨੀ ਗਿਆਨ ਸਿੰਘ ਜੀ ਦਾ ਮਹਾਨ ਕੋਸ਼', ਕ੍ਰਿਤ ਕਾਨ੍ਹ ਸਿੰਘ ਨਾਭਾ, ਹੱਥ ਲਿਖਤ ਨੋਟ ਬੁਕ ਦਾ ਖਰੜਾ ਜੋ ਕੌਮੀ ਸੰਦੇਸ਼ ਫਗਵਾੜਾ ਦੇ ਸਪਤਾਹਿਕ ਪੱਤਰ ਵਿਚ ਲੜੀ ਵਾਰ ਪ੍ਰਕਾਸ਼ਤ ਹੁੰਦਾ ਰਿਹਾ ਹੈ। ਸੰਤ ਤਾਰਨ ਸਿੰਘ ਜੀ ਵਹਿਮੀ ਦੀ ਪੁਸਤਕ 'ਨੰਦੇੜ ਤੋਂ ਬਾਅਦ ਦਸਮ ਗੁਰੂ ਦਰਸ਼ਨ', ਅਥਵਾ ਸਿੱਖ ਗੁਰੂ ਪ੍ਰੰਪਰਾ - ਸ੍ਰੀ ਆਤਮਾ ਸਿੰਘ ਸਨਖਤ੍ਰਵੀ ਆਦਿਕ ਪੁਸਤਕਾਂ ਵਰਨਣ ਯੋਗ ਹਨ। ਉਪ੍ਰੋਕਤ ਜਾਣਕਾਰੀ ਤੋਂ ਬਾਅਦ ਇਹ ਦੱਸ ਦੇਣਾ ਵੀ ਯੋਗ ਹੋਵੇਗਾ ਕਿ ਸੰਮਤ ੧੮੪੧ ਫਗਨ ਸੁਦੀ ਪੂਰਨਮਾਸ਼ੀ ਜ਼ਿਲਾ ਕੈਬਲਪੁਰ ਵਿਚ ਪਿੰਡ ਸਰਵਾਲਾ ਵਿਖੇ ਸ੍ਰੀ ਗੁਰੂ ਬਾਲਕ ਸਿੰਘ ਜੀ ਦਾ ਅਵਤਾਰ, ਦਿਆਲ ਸਿੰਘ ਜੀ ਤੇ ਮਾਤਾ ਭਾਗਭਰੀ ਦੇ ਘਰ ਹੋਇਆ ਤੇ ਸੰਮਤ ੧੮੬੯ ਵਿਸਾਖ ਸੁਦੀ ਦਸਮੀ ਨੂੰ ਇਹਨਾਂ ਨੂੰ ਗੁਰਗੱਦੀ ਪ੍ਰਾਪਤ ਹੋਈ। ਪਰ ਜਿਵੇਂ ਇਨ੍ਹਾਂ ਦੇ ਸ਼ਬਦ ਵਿਚ ਸ੍ਰੀ ਦਸਮੇਸ਼ ਪਿਤਾ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਨਿਵਾਸ ਸਮੇਂ ਭਾਈ ਆਲਮ ਸਿੰਘ ਜੀ ਨੂੰ ਹੁਕਮ ਕੀਤਾ ਸੀ - ਤੇ ਕਿਹਾ:

ਬੇਰ ਗਿਆਰਵੀ ਹਮ ਜਬ ਚਲ ਆਵਹਿ ॥
ਤਿਸਤੇ ਕੋ ਇਕ ਹਮ ਲਖ ਪਾਵਹਿ ॥

ਅਥਵਾ (ਗੁਪਤ ਗਿਆਰਵਾਂ ਖੇਲਸੀ ਕੋ ਇਕ ਪਾਵਹਿ ਪਾਰ) ਉਪਰੋਕਤ ਹੋਏ ਹੁਕਮ ਦੇ ਅਨੁਸਾਰ ਇਹ ਕੇਵਲ ਹਜਰੋਂ ਸਾਹਿਬ ਵਿਚ ਹੀ ਰਹਿ ਕੇ ਆਏ ਹੋਏ ਸ਼ਰਧਾਲੂਆਂ ਨੂੰ ਨਾਮ ਦੀ ਦਾਤ ਵੰਡਦੇ ਰਹੇ। ਅਰ ਇਸੇ ਹੀ ਸਿਲਸਿਲੇ ਵਿਚ ਇਕ ਵਾਰੀ ਸੰਮਤ ੧੮੯੯ ਵਿਚ ਲਾਹੌਰ ਤੋਂ ਪਸ਼ੌਰ ਨੂੰ ਜਾਂਦੀ ਇਕ ਸਿੱਖ ਰੈਜਮੈਂਟ ਨਾਲ (ਸਤਿਗੁਰੂ) ਰਾਮ ਸਿੰਘ ਜੀ ਹਜਰੋਂ ਮੁਕਾਮ ਸਮੇਂ ਸਤਿਗੁਰੂ ਬਾਲਕ

ਸਿਘ ਜੀ ਦੀ ਸ਼ੋਭਾ ਸੁਣ ਕੇ ਜਦ ਦਰਸ਼ਨ ਕਰਨ ਗਏ ਤਾਂ ਗੁਰੂ ਬਾਲਕ ਸਿੰਘ ਜੀ ਇਨ੍ਹਾਂ ਨੂੰ ਵੇਖਕੇ ਇਵ ਪ੍ਰਸੰਨ ਹੋਏ ਜਿਵੇਂ ਪਹਿਲਾਂ ਹੀ ਇਨ੍ਹਾਂ ਨੂੰ ਉਡੀਕ ਰਹੇ ਸਨ। ਗੁਰੂ ਰਾਮ ਸਿੰਘ ਜੀ ਨੇ ਗੁਰੂ ਮੰਤ੍ਰ ਲੈਣ ਦੀ ਅਰਜ ਕੀਤੀ ਤਾਂ ਗੁਰੂ ਜੀ ਨੇ ਭਜਨ ਦੇ ਕੇ ਹੁਕਮ ਕੀਤਾ ਕਿ ਠਾਕਰ ਜੀ ਇਹ ਲਓ ਨਾਮ ਦੇ ਭੰਡਾਰੇ ਵਾਲੀ ਅਮਾਨਤ। ਹੁਣ ਜਿਵੇਂ ਤੇ ਜਦੋਂ ਆਪਦਾ ਚਿਤ ਕਰੇ ਨਾਮ ਦੀ ਦਾਤ ਲੋਕਾਂ ਨੂੰ ਵਰਤਾਓ, ਮੈਨੂੰ ਤਾਂ ਇਹ ਅਮਾਨਤ ਸੰਭਾਲ ਕੇ ਰੱਖਣ ਦਾ ਹੁਕਮ ਸੀ।

ਯਾਦ ਰਹੇ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਪ੍ਰਕਾਸ਼ ਮਾਘ ਸੁਦੀ ਪੰਚਮੀ ਤੇ ਛਟੀ ਦੀ ਰਾਤ ਨੂੰ ਸੰਮਤ ੧੮੭੨ ਵਿਖੇ ਰਈਆਂ ਭੈਣੀ ਸਾਹਿਬ ਛੋਟੇ ਜਿਹੇ ਨਗਰ ਵਿਚ ਬਾਬਾ ਜਸਾ ਸਿੰਘ ਜੀ ਤੇ ਮਾਤਾ ਸਦਾ ਕੌਰ ਜੀ ਦੇ ਘਰ ਰਾਮਗੜ੍ਹੀਆ ਕੁਲ ਵਿਚ ਹੋਇਆ ਅਤੇ ਸਮਾਂ ਪਾ ਕੇ ਇਹ ਲਾਹੌਰ ਖਾਲਸਾ ਰਾਜ ਦੀ ਨੌ ਨਿਹਾਲ ਸਿੰਘ ਰੈਜਮੈਂਟ ਵਿਚ ਭਰਤੀ ਹੋਏ। ਅਰ ਫੌਜ ਵਿਚ ਕਈ ਤਰ੍ਹਾਂ ਦੇ ਕੌਤਕ ਕਰਦੇ ਹੋਏ ਆਪਣੀ ਪਲਟਨ ਨਾਲ ਪਸ਼ੌਰ ਨੂੰ ਜਾਂਦੇ ਹੋਏ ਪਿੰਡ ਹਜਰੋਂ ਮੁਕਾਮ ਕੀਤਾ ਸੀ।

ਜਿਵੇਂ ਗੁਰੂ ਬਾਲਕ ਸਿੰਘ ਜੀ ਬਾਬਤ ਸ੍ਰੀ ਕਲਗੀਧਰ ਪਾਤਸ਼ਾਹ ਨੇ ਗੁਪਤ ਵਰਤਨ ਦੇ ਭਵਿੱਖਤ ਬਚਨ ਕੀਤੇ ਸਨ ਤਿਵੇਂ ਹੀ ਇਹਨਾਂ ਬਾਬਤ ਵੀ ਫੁਰਮਾਇਆ ਸੀ ਜਿਹਾ ਕਿ:—

**॥ ਰਾਮ ਸਿੰਘ ਮੇਰੋ ਹੋਇ ਨਾਮਾ ॥**
**॥ ਬਾਢੀ ਸੁਤ ਭੈਣੀ ਕੋ ਧਾਮਾ ॥**

ਅਥਵਾ

**॥ ਰਾਮ ਸਿੰਘ ਊਚੇ ਨੀਚ ਨ ਡਰੇ ॥**
**॥ ਅਵਨੀ ਏਕ ਗਮੇਦੀ ਕਰੈ ॥**

ਅਥਵਾ

**॥ ਕਲਜੁਗ ਮੈ ਸਤਿਜੁਗ ਕਰ ਠਾਨੋ ॥**
**॥ ਤਬੀ ਬਾਹਰਵਾ ਬਪ ਪਹਿਚਾਨੋ ॥**

(ਇਹ ਵਾਰ ਸੋ ਸਾਖੀ ਤੇ ਗੁਰਿਡਨਾਮੇ ਵਿਚ ਹੈ)

ਸਤਿਗੁਰੂ ਬਾਲਕ ਸਿੰਘ ਜੀ ਤੋਂ ਗੁਰਤਾ ਦੀ ਅਮਾਨਤ ਸੰਭਾਲ ਲੈਣ ਤੋਂ ਬਾਅਦ ਤਕਰੀਬਨ ਸੋਲ੍ਹਾਂ ਸਾਲ ਇਨ੍ਹਾਂ ਨੇ ਗਿਆਨੀ ਗਿਆਨ ਸਿੰਘ ਦੇ ਲਿਖਣ ਅਨੁਸਾਰ, ਜਿਵੇਂ:—

**॥ ਬੰਦਗੀ ਚੁਹਦ ਜਾਪ ਕੀਨੋ ਮਨ ਲਾਇਕੈ ॥**

ਉਥੇ ਜ਼ਾਹਿਰਾ ਤੌਰ ਤੇ ਘਰ ਦਾ ਕਾਰ ਵਿਹਾਰ ਵੀ ਇਹ ਕਰਦੇ ਰਹੇ। ਇਸ ਦਸ਼ਾ ਵਿਚ ਸਮਾਂ ਬਤੀਤ ਕਰਦਿਆਂ ਹੀ ਸਮਾਧੀ ਵਿਚ ਸ੍ਰੀ ਦਸਮੇਸ਼ ਵਲੋਂ ਦੁਬਾਰਾ ਹੁਕਮ ਹੋਇਆ ਕਿ ਜਿਸ ਕੰਮ ਵਾਸਤੇ ਮੈਂ ਤੁਹਾਨੂੰ ਏਥੇ ਘਲਿਆ ਹੈ ਤੁਸੀਂ ਉਹ ਪ੍ਰੋਗਰਾਮ ਸ਼ੁਰੂ ਕਰੋ। ਇਸ ਹੁਕਮ ਦੀ ਪਾਲਣਾ ਕਰਦਿਆਂ ਗਿਆਨੀ ਗਿਆਨ ਸਿੰਘ ਜੀ ਦੇ ਕਥਨ ਅਨੁਸਾਰ ਫਿਰ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਤਰ੍ਹਾਂ

ਪ੍ਰੋਗਰਾਮ ਚਾਲੂ ਕੀਤਾ:—

ਪਾਇ ਇਹ ਹੁਕਮ ਪ੍ਰਮੇਸਰ ਕਾ ਵਿਸੇਸ ਫਿਰ ॥
ਰਾਮ ਮ੍ਰਿਗਸ ਉਪਦੇਸ ਦੇਨ ਲਾਗਯੋ ॥
ਫੈਲਯੋ ਜਸ ਭਾਰੀ ਸਿਖ ਥੀਏ ਤਾਂਹ ਕੇ ਅਪਾਰੀ ॥
ਸਿੰਘ ਪੰਥ ਸ੍ਰਿਧਾਨੋ ਨਾਮ ਰਸ ਪਾਗਯੋ ॥
ਹੁਕੇ ਛਡਵਾਏ ਰਖਵਾਏ ਕੇਸ ਮੋਨਯੋ ਕੇ ॥
ਸੁਧਾ ਛਕ ਥਾਏ ਸਿੰਘ ਭਾਗ ਜਿਲੈ ਜਾਗਯੋ ॥
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ ॥
ਠਗੀ ਤਜ ਥੀਏ ਸੰਤ ਸਤਿਜੁਗ ਆਗਯੋ ॥

(ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ)

ਇਸ ਪ੍ਰਕਾਰ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਪ੍ਰੰਪਰਾ ਤੇ ਸ੍ਰੀ ਦਸਮੇਸ਼ ਪਿਤਾ ਦੀ ਮਰਯਾਦਾ ਨੂੰ ਨਵੇਂ ਸਿਰੇ ਅਮਲੀ ਰੂਪ ਦਿੱਤਾ ਤਾਂ ਨਾਮਧਾਰੀ ਸਿੰਘ ਤੇ ਆਮ ਲੋਕਾਂ ਦੇ ਦਿਲਾਂ ਅੰਦਰ ਸ੍ਰੀ ਸਤਿਗੁਰੂ ਦੀ ਭਾਵਨਾ ਦਾ ਇਕ ਅਰੁਕ ਪ੍ਰਵਾਹ ਵਗ ਤੁਰਿਆ।

ਇਸ ਤੋਂ ਪਹਿਲਾਂ ਕਿਥੇ ਕੁਝ ਪੁਰਾਣੇ ਸਿੰਘ ਅਰਦਾਸ ਕਰਨ ਸਮੇਂ ਪਾਤਸ਼ਹੀ ੧੦ ਆਖਦੇ ਕਰਦੇ ਸਨ ਤੇ ਗੁਰੂ ਬਾਲਕ ਸਿੰਘ ਅਤੇ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਬੜੇ ਘੁਟਵੇਂ ਜਿਵੇਂ ਸ਼ਬਦਾਂ ਵਿਚ ਲੈਂਦੇ ਸਨ। ਉਥੇ ਹੁਣ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਅਨੁਸਾਰ ਸੂਬਾ ਗਿਆਨੀ ਸਿੰਘ ਜੀ ਮੰਡੀ ਵਾਲਿਆਂ ਨੇ ਆਪਣੇ ਦਲੇਰ ਸੁਭਾਅ ਨਾਲ ਖੁਲ੍ਹੇ ਆਮ ਦੀਵਾਨਾਂ ਵਿਚ (ਸ੍ਰੀ ਭਗਉਤੀ ਜੀ ਸਹਾਇ ਪਾਤਸ਼ਾਹੀ ੧੨ਵੀਂ) ਆਖਕੇ ਅਰਦਾਸਾ ਕਰਨਾ ਸ਼ੁਰੂ ਕਰ ਦਿੱਤਾ।

ਇਸ ਗੱਲ ਦਾ ਪਤਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਵੀ ਲਗ ਗਿਆ। ਸੱਚੇ ਪਾਤਸ਼ਾਹ ਜੀ, ਗਿਆਨੀ ਸਿੰਘ ਨੂੰ ਬੁਲਾ ਕੇ ਬੜੇ ਨਾਰਾਜ਼ ਹੋਏ ਅਤੇ ਅਗੋਂ ਪਾਤਸ਼ਾਹੀ ੧੧ਵੀਂ ਆਖ ਕੇ ਹੀ ਅਰਦਾਸਾ ਕਰਨ ਲਈ ਹੁਕਮ ਦਿੱਤਾ। ਗਿਆਨੀ ਸਿੰਘ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ ਜਾਂ ਸਾਨੂੰ ਸਿੱਖ ਨਹੀਂ ਸੀ ਬਣਾਉਣਾ ਤੇ ਹੁਣ ਜਦ ਸਾਨੂੰ ਤੇਰੇ ਤੋਂ ਬਗੈਰ ਹੋਰ ਕੋਈ ਥਾਂ ਨਹੀਂ ਲਭਦਾ ਤਾਂ ਮੱਖਣ ਸ਼ਾਹ ਲੁਬਾਣੇ ਵਾਂਗ ਅਸਾਂ ਸਭ ਪਤਿਆਕੇ ਵੇਖ ਲੀਤਾ ਹੈ ਤਾਂ ਅਸੀਂ ਕਿਵੇਂ ਇਸ ਸੱਚਾਈ ਨੂੰ ਛੁਪਾ ਸਕਦੇ ਹਾਂ। ਸੱਚੇ ਪਾਤਸ਼ਾਹ ਅਸੀਂ ਤਾਂ ਹੁਣ ਗਜਬੱਜ ਕੇ ਪਾਤਸ਼ਾਹੀ ੧੨ਵੀਂ ਆਖਕੇ ਅਰਦਾਸਾ ਕਰਿਆ ਕਰਾਂਗੇ। ਆਪ ਭਾਵੇਂ ਕਿਤਨੇ ਵੀ ਨਾਰਾਜ਼ ਹੋਵੋ। ਇਸ ਸੱਚਾਈ ਦੀ (ਗੁਰੂ ਲਾਧੋ ਰੇ) ਵਾਂਗ ਦੁਹਾਈ ਦੇਣ ਤੋਂ ਹੋਣ ਵਾਲੀ ਨਾਰਾਜ਼ਗੀ ਦੀ ਸਾਨੂੰ ਕੁਝ ਪ੍ਰਵਾਹ ਨਹੀਂ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਮਾਰੋ ਟੱਕਰਾਂ ਜੇ ਤੁਸੀਂ ਨਹੀਂ ਹਟਣਾ ਤਾਂ। ਬਸ ਫਿਰ ਕੀ ਸੀ - ਉਸ ਦਿਨ ਤੋਂ ਨਾਮਧਾਰੀ ਸਾਧ ਸੰਗਤ ਵਿਚ ਅਰਦਾਸ ਪਾਤਸ਼ਾਹੀ ੧੨ਵੀਂ ਦੀ ਹੋਣੀ ਸ਼ੁਰੂ ਹੋ ਗਈ।

ਸਿੱਖ ਇਤਿਹਾਸ ਵਿਚ ਸੂਰਜ ਪ੍ਰਕਾਸ਼ ਵਿਚ ਕਥਾ ਆਉਂਦੀ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ (ਮੱਖਣ ਸ਼ਾਹ ਲੁਬਾਣੇ ਦੀ ਅਰਜ ਬੇਨਤੀ ਤੋਂ) ਨੌਵੇਂ ਥਾਂ ਗੁਰੂ, ਜਦ ਸਿੰਘਾਸਣ ਤੇ ਸ਼ੋਭਿਤ ਹੋਏ ਤਾਂ ਬਾਬਾ ਧੀਰਮੱਲ ਨੇ ਗੁਰੂ ਜੀ ਦੀ ਬਹੁਤ ਜ਼ਿਆਦਾ ਵਿਰੋਧਤਾ ਹੀ ਨਹੀਂ ਕੀਤੀ ਸਗੋਂ ਗੁਰੂ ਜੀ ਉੱਤੇ

ਧੀਰਮੱਲ ਦੇ ਆਖਣ ਤੇ ਸੀਹੇ ਮਸੰਦ ਨੇ ਗੋਲੀ ਵੀ ਚਲਾਈ। ਗੁਰੂ ਜੀ ਦੀ ਇਸ ਬੇਅਦਬੀ ਨੂੰ ਅਨੁਭਵ ਕਰਕੇ ਮੱਖਣ ਸ਼ਾਹ ਨੇ ਬਕਾਲੇ ਵਸਦੇ ਸਾਰੇ ਸੋਢੀਆਂ ਦੇ ਮਾਲ ਲੁਟ ਲਏ। ਅਰ ਨਾਲ ਹੀ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਜੋ ਬਾਬੇ ਧੀਰਮੱਲ ਕੋਲ ਸੀ, ਉਹ ਵੀ ਲੈ ਆਂਦੀ। ਪਤਾ ਲਗਣ ਤੇ ਗੁਰੂ ਜੀ ਨੇ ਸੋਢੀਆਂ ਦਾ ਸਾਰਾ ਸਾਮਾਨ ਵਾਪਸ ਕਰਵਾ ਦਿੱਤਾ ਅਰ ਮਾਤਾ ਜੀ ਦੀ ਸਲਾਹ ਨਾਲ ਮੱਖਣ ਸ਼ਾਹ ਨੇ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਵਾਪਸ ਨਾ ਕੀਤੀ। ਜਦ ਗੁਰੂ ਜੀ ਬਕਾਲੇ ਤੋਂ ਕੀਰਤਪੁਰ ਨੂੰ ਆਏ, ਦਰਿਆ ਬਿਆਸਾ ਪਾਰ ਲੰਘਣ ਲਗੇ ਤਾਂ ਗੁਰੂ ਜੀ ਆਪਣੇ ਸਾਮਾਨ ਦੇ ਨਾਲ ਬੀੜ ਵੀ ਵੇਖਕੇ ਸੇਵਕਾਂ ਨੂੰ ਬੜੇ ਨਾਰਾਜ਼ ਹੋਏ ਤੇ ਆਖਰ ਬੀੜ ਨੂੰ ਬਿਆਸਾ ਵਿਚ ਬਤੌਰ ਅਮਾਨਤ ਰੱਖਕੇ ਧੀਰਮੱਲ ਨੂੰ ਬੀੜ ਵਾਪਸ ਲੈ ਜਾਣ ਦਾ ਕਿਸੇ ਕੋਲ ਸੁਨੇਹਾ ਭੇਜਿਆ। ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ ਧੀਰਮੱਲ ਕਈ ਦਿਨ ਦਰਿਆ ਤੇ ਆ ਕੇ ਗੁਰੂ ਹਰਿਕ੍ਰਿਸ਼ਨ ਜੀ ਤਕ ਅਰਦਾਸਾ ਕਰਕੇ ਬੀੜ ਲੱਭਣ ਦਾ ਯਤਨ ਕਰਦਾ ਰਿਹਾ। ਜਿਹੜੇ ਸਿੱਖ ਨੇ ਗੁਰੂ ਜੀ ਦਾ ਬੀੜ ਬਾਬਤ ਸੁਨੇਹਾ ਦਿੱਤਾ ਸੀ, ਉਸ ਸਿੱਖ ਨੇ ਮਸ਼ਵਰਾ ਦਿੱਤਾ - ਹੱਥ ਜੋੜ ਕੇ ਬੇਨਤੀ ਕੀਤੀ ਕਿ ਬਾਬਾ ਜੀ ਵੇਲੇ ਦੇ ਮਾਲਕ ਇਸ ਵਕਤ ਗੁਰੂ ਤੇਗ ਬਹਾਦਰ ਜੀ ਹਨ, ਉਨ੍ਹਾਂ ਦਾ ਵੀ ਨਾਮ ਲੈ ਕੇ ਸਾਰੇ ਗੁਰੂ ਸਾਹਿਬਾਂ ਅਗੇ ਆਪ ਅਰਦਾਸ ਕਰੋ ਤਾਂ ਸ਼ਾਇਦ ਬੀੜ ਲੱਭ ਹੀ ਜਾਵੇ। ਪਰ ਧੀਰਮੱਲ ਦੇ ਅੰਦਰ ਬੜੀ ਈਰਖਾ ਸੀ। ਧੀਰਮੱਲ ਨੇ ਉਸ ਸਿੱਖ ਦੇ ਕਹਿਣ ਅਨੁਸਾਰ ਜਦੋਂ ਗੁਰੂ ਤੇਗ ਬਹਾਦਰ ਜੀ ਦਾ ਨਾਮ ਲੈ ਕੇ ਅਰਦਾਸ ਕੀਤੀ ਤਾਂ ਇਸ ਤੋਂ ਬਾਅਦ ਪਹਿਲੀ ਟੁਬੀ ਮਾਰਨ ਤੇ ਹੀ ਟੋਭੇ ਦਾ ਹੱਥ ਮੰਜੀ ਸਾਹਿਬ ਨੂੰ ਪੈ ਗਿਆ। ਵਿਸਥਾਰ ਵਾਸਤੇ ਸਾਰਾ ਪ੍ਰਸੰਗ ਗੁਰੂ ਸੂਰਜ ਪ੍ਰਕਾਸ਼ ਰਾਸ ੧੧ ਅਸੂ ੨੪-੨੫-੨੬ ਤਕ ਹੈ।

ਉਪਰੋਕਤ ਪ੍ਰਸੰਗ ਤੋਂ ਪਤਾ ਲਗਦਾ ਹੈ ਕਿ ਅਰਦਾਸ ਕਰਨ ਸਮੇਂ ਜੋ ਵਿਅਕਤੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਬਿਰਾਜਮਾਨ ਹੋਵੇ ਉਸਦਾ ਨਾਮ ਲੈਣਾ ਬਹੁਤ ਜ਼ਰੂਰੀ ਹੈ।

ਇਸ ਵਾਸਤੇ ਜਦ ਸ੍ਰੀ ਗੁਰੂ ਰਾਮ ਸਿੰਘ ਜੀ ਪ੍ਰਦੇਸ ਚਲੇ ਗਏ ਤਾਂ ਉਸ ਤੋਂ ਬਾਅਦ ਭੈਣੀ ਸਾਹਿਬ ਦਾ ਪ੍ਰਬੰਧ ਤੇ ਪੰਥ ਦੀ ਅਗਵਾਈ ਸੱਚੇ ਪਾਤਸ਼ਾਹ ਜੀ ਦੇ ਭਾਈ (ਮਹਾਰਾਜ ਬੁਧ ਸਿੰਘ ਜੀ ਦੇ ਰੂਪ ਵਿਚ) ਹੀ ਕਰਦੇ ਸਨ ਪਰ ਗੁਰਤਾ ਦੇ ਸਬੰਧ ਵਿਚ ਕੋਈ ਖਾਸ ਸੰਕੇਤ ਨਹੀਂ ਸੀ ਆਉਣ ਦਿੱਤਾ। ਜਦ ਤੀਸਰੇ ਬਰਸ ਪਤਾ ਲਗਣ ਤੇ ਬਾਬਾ ਦਰਬਾਰਾ ਸਿੰਘ ਜੀ ਗੁਰੂ ਦਰਸ਼ਨਾਂ ਨੂੰ ਰੰਗੂਨ ਗਿਆ ਤਾਂ ਉਸ ਨੂੰ ਗੁਰੂ ਰਾਮ ਸਿੰਘ ਜੀ ਨੇ ਹੁਕਮ ਦਿੱਤਾ ਕਿ ਅਜ ਤੋਂ ਬੁੱਧ ਸਿੰਘ ਦਾ ਨਾਮ ਹਰੀ ਸਿੰਘ ਸੱਦਣਾ। ਅਰ ਸਾਰੀ ਸੰਗਤ ਨੂੰ ਦੱਸ ਦੇਣਾ ਅਰ ਇਸ ਨੂੰ ਮੇਰਾ ਸਿਰ ਕਰਤਾ ਧਰਤਾ ਜਾਨਣਾ। ਅਰ ਮੇਰੇ ਧੱਕੇ ਨੂੰ ਇਹ ਬਖਸ਼ ਸਕੇਗਾ ਪਰ ਇਹਦੇ ਧੱਕੇ ਨੂੰ ਮੈਂ ਵੀ ਨਹੀਂ ਬਖਸ਼ਾਂਗਾ।

ਇਸ ਹੁਕਮ ਤੋਂ ਬਾਅਦ ਸੰਗਤ ਵਿਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਨਾਮ ਵੀ ਅਰਦਾਸੇ ਵਿਚ ਸ਼ੁਰੂ ਹੋ ਗਿਆ। ਪਰ ਜਿਹੜਾ ਅਰਦਾਸ ਸਤਿਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਹੁੰਦਾ ਉਸ ਵਿਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਆਪਣਾ ਨਾਮ ਨਾ ਲੈਣ ਦਿੰਦੇ। ਇਸੇ ਤਰ੍ਹਾਂ ਇਹੋ ਮਰਯਾਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਕਤ ਅਤੇ ਹੁਣ ਵੀ ਬ-ਦਸਤੂਰ ਉਸੇ ਤਰ੍ਹਾਂ ਚਲਦੀ ਆ ਰਹੀ ਹੈ। ਜਿਹੜਾ ਅਰਦਾਸਾ ਹਜ਼ੂਰੀ ਵਿਚ ਕੀਤਾ ਜਾਂਦਾ ਹੈ ਉਸ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤਕ ਹੀ ਗੁਰੂ ਸਾਹਿਬਾਂ ਦੇ ਨਾਂ ਕ੍ਰਮਵਾਰ ਲਏ ਜਾਂਦੇ ਹਨ। ਪਰ ਜਦੋਂ ਕੋਈ ਨਾਮਧਾਰੀ ਸਿੰਘ ਨਿੱਜੀ ਤੌਰ ਤੇ

ਅਰਦਾਸ ਕਰਦਾ ਹੈ ਤਾਂ ਉਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਮ ਸਤਿਕਾਰ ਪੂਰਵਕ ਲਿਆ ਜਾਂਦਾ ਹੈ। ਸਗੋਂ ਇਸ ਤੋਂ ਬਿਨਾਂ ਅਰਦਾਸਾ (ਜਿਵੇਂ ਸੂਰਜ ਪ੍ਰਕਾਸ਼ ਦੀ ਕਥਾ ਅਨੁਸਾਰ) ਅਧੂਰਾ ਹੀ ਸਮਝਿਆ ਜਾਂਦਾ ਹੈ।

ਇਸ ਦੇ ਨਾਲ ਹੀ ਨਾਮਧਾਰੀ ਸਿਖਿਆ ਅਨੁਸਾਰ ਅਰਦਾਸਾ ਕਰਨ ਸਮੇਂ ਪਾਤਸ਼ਾਹੀ ਬਾਹਰਵੀਂ ਹੀ ਆਖਿਆ ਜਾਂਦਾ ਹੈ। ਕਿਉਂਕਿ ਦਰਅਸਲ ਗੁਰੂ ਪ੍ਰਣਾਲੀ ਦੇ ਲਿਹਾਜ ਨਾਲ ਅਜੇ ਗੁਰਗੱਦੀ ਦੇ ਮਾਲਕ ਗਿਣਤੀ ਦੇ ਲਿਹਾਜ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ ਤੇ ਅਜੇ ਪਾਤਸ਼ਾਹੀ ਬਾਰਹਵੀਂ ਦੀ ਛਤ੍ਰ ਛਾਇਆ ਹੇਠ ਉਨ੍ਹਾਂ ਦੀ ਥਾਂ ਗੁਰਤਾ ਦੀਆਂ ਜ਼ਿੰਮੇਵਾਰੀਆਂ ਨਿਭਾ ਰਹੇ ਹਨ। ਅਰਥਾਤ ਜਿਤਨਾਂ ਚਿਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇਸ਼ ਵਿਚ ਦਰਸ਼ਨ ਨਹੀਂ ਦਿੰਦੇ, ਉਤਨਾਂ ਚਿਰ ਗੁਰਗੱਦੀ ਤੇ ਸ਼ੁਸ਼ੋਭਤ ਹਰ ਵਿਅਕਤੀ ਨੂੰ ਬਾਵਜੂਦ ਹਰ ਕੰਮ ਬ-ਦਸਤੂਰ ਹੁਕਮ ਅਨੁਸਾਰ ਕਰਨ ਤੇ ਅਰਦਾਸੇ ਵਿਚ ਨਾਮ ਲੈਣ ਦੇ ਵੀ ਵਕਤੀ ਸਤਿਗੁਰੂ ਜੀ ਨੂੰ ਸਿਰ ਕਰਤੇ ਦੇ ਰੂਪ ਵਿਚ ਹੀ ਗਿਣਿਆ ਜਾਂਦਾ ਹੈ ਤੇ ਗਿਣਿਆ ਜਾਂਦਾ ਰਹੇਗਾ।

ਉਪਰੋਕਤ ਦਿੱਤੇ ਸੰਕੇਤਾਂ ਅਨੁਸਾਰ ਨਾਮਧਾਰੀ ਪੰਥ ਗੁਰਬਾਣੀ ਅਨੁਸਾਰ ਦੇਹਧਾਰੀ ਸਤਿਗੁਰੂ ਦੀ ਓਟ ਨੂੰ ਮੰਨਦਾ ਅਤੇ ਇਤਿਹਾਸਕ ਪੱਧਰ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਹੁਣ ਤਕ ਕ੍ਰਮਵਾਰ ਹੋਏ ਸਮੇਂ ਸਮੇਂ ਸਾਰੇ ਗੁਰੂ ਸਾਹਿਬਾਨ ਉੱਤੇ ਪੂਰਨ ਵਿਸ਼ਵਾਸ ਰੱਖਦਾ ਹੋਇਆ ਹੇਠ ਲਿਖੇ ਅਨੁਸਾਰ ਹਰ ਸਮੇਂ ਅਰਦਾਸਾ ਕਰਿਆ ਕਰਦਾ ਹੈ।

**(ਅਰਦਾਸ ਪਾਤਸ਼ਾਹੀਂ ਬਾਹਰਵੀਂ ਪੜ੍ਹੋ ਤੇ ਸੁਣੋ)**

ੴ ਵਾਹਿਗੁਰੂ ਜੀ ਕੀ ਫਤਹਿ ॥

## ਸ੍ਰੀ ਭਗਉਤੀ ਜੀ ਸਹਾਇ ॥

## ਪਾਤਸ਼ਾਹੀ ਬਾਹਰਵੀਂ

**ਪ੍ਰਿਥਮ ਭਗਉਤੀ ਸਿਮਰਕੈ ਗੁਰੂ ਨਾਨਕ ਲਈਂ ਧਿਆਇ।। ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ।। ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ।। ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੈ ਸਭ ਦੁਖ ਜਾਇ।। ਤੇਗ ਬਹਾਦਰ ਸਿਮਰੀਐ ਘਰ ਨੌ ਨਿਧ ਆਵੈ ਧਾਇ।। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਿਮਰੀਐ ਸਭ ਥਾਈਂ ਹੋਇ ਸਹਾਇ।। ਸ੍ਰੀ ਗੁਰੂ ਬਾਲਕ ਸਿੰਘ ਜੀ ਸਿਮਰੀਐ ਜਿਸ ਮਾਰਗ ਦੀਆ ਬਤਾਇ।। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਨ ਦੁਨੀ ਦੇ ਵਾਲੀ, ਅੰਤਰਜਾਮੀ, ਸ੍ਰੀ ਅਕਾਲ ਪੁਰਖ ਜੀ ਸਿਮਰੀਐ ਜਿਨ ਜਮ ਤੇ ਲੀਆ ਛੁਡਾਇ।। ਜੋਤ ਕਾ ਜਾਮਾ ਸ੍ਰੀ ਗੁਰੂ**

ਹਰੀ ਸਿੰਘ ਜੀ ਸਿਮਰੀਐ ਜਿਨ ਤ੍ਰੁਟੀ ਲਈ ਮਿਲਾਇ।। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮਰੀਐ ਜਿਸ ਕਲਜੁਗ ਵਿਚ ਸੁਚ ਸੋਧ ਦਾ ਪ੍ਰਵਾਹ ਦਿੱਤਾ ਚਲਾਇ।। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਭ ਥਾਇ ਹੋਇ ਸਹਾਇ।।

ਗੁਰਾਂ ਦੇ ਚਾਰ ਸਾਹਿਬਜ਼ਾਦੇ, ਪੰਜ ਪਿਆਰੇ, ਚਾਲ੍ਹੀ ਮੁਕਤੇ, ਅੱਸੀ ਸ਼ਹੀਦ ਤੇ ਸਮੂਹ ਸਿਦਕਵਾਨਾਂ ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਧਰਮ ਹੇਤ ਸੀਸ ਦਿੱਤੇ, ਸਿੱਖੀ ਕੇਸਾਂ ਸਵਾਸਾਂ ਨਾਲ ਨਿਭਾਈ, ਤੇਗ ਮਾਰੀ ਦੇਗ ਵਰਤਾਈ, ਸਤਿਗੁਰੂ ਦੇ ਚਰਨਾਂ ਤੇ ਭਰੋਸਾ ਰਖਿਆ, ਤਿਨਾਂ ਦੀ ਕਮਾਈ ਦਾ ਧਿਆਨ ਧਰ ਕੇ ਸਭ ਨੂੰ ਨਾਮ ਚਿਤ ਆਵੇ।

ਹੇ ਗੁਰੂ ਸਾਹਿਬ ਜੀ ਅਸੀਂ ਪਾਪੀ ਅਪਰਾਧੀ ਜੀਓ ਤੇਰਾ ਪਤਿਤ ਪਾਵਨ ਬਿਰਦ ਸੁਣ ਕੇ ਤੇਰੇ ਦਰ ਆਏ ਡਿੱਗੇ ਹਾਂ। ਸਾਨੂੰ ਆਪਣੀ ਕਿਰਪਾ ਕਰਕੇ ਗੁਰਮੱਤ ਦੀ ਖੈਰ ਪਾਓ। ਅਰ ਮਨੱਖਾ ਦਾ ਜਿਥੇ ਮੇਲਾ ਹੋਵੇ ਗੁਰਮੁਖਾਂ ਦਾ ਹੀ ਮੇਲਾ ਹੋਵੇ। ਮਨੱਖਤਾ ਦੀ ਸੰਗਤ ਤੋਂ ਹੱਥ ਦੇ ਕੇ ਰੱਖ ਲੈਣਾ। ਹੇ ਗੁਰੂ ਮਹਾਰਾਜ ਜੋ ਤੂੰ ਗੁਰੂ ਰੂਪ ਧਾਰ ਕੇ ਹੁਕਮ ਦਿੱਤਾ ਹੈ, ਸ੍ਰੀ ਗ੍ਰੰਥ ਸਾਹਿਬ ਜੀ ਮੇਂ, ਸੋ ਤੂੰ ਆਪਣਾ ਹੁਕਮ ਸਦਾ ਹੀ ਮਨਾਈ। ਜਿਥੇ ਮੇਰਾ ਜੀਉ ਜਾਵੇ ਸਦਾ ਹੀ ਮੈਨੂੰ ਆਪਣੇ ਹੁਕਮ ਉੱਤੇ ਪ੍ਰਤੀਤ ਦਾ ਦਾਨ ਦੇਣਾ। ਤੇਰੇ ਚਰਨਾਂ ਤੋਂ ਬਿਨਾਂ ਮੇਰੀ ਦੂਜੇ ਥਾਂ ਕਦੇ ਭੀ ਪ੍ਰੀਤ ਤੇ ਪ੍ਰਤੀਤ ਨਾ ਹੋਵੇ। ਹੇ ਮਹਾਰਾਜ ਮੈਨੂੰ ਸਦਾ ਹੀ ਬੇਮੁੱਖੀ ਤੋਂ ਰੱਖ ਲਵੋ। ਸਭ ਸਾਧ ਸੰਗਤ ਦੀ ਅਰਜ ਹੈ ਕਿਰਪਾ ਕਰਕੇ ਆਪਣੇ ਸਰਗੁਣ ਸਰੂਪ ਦਾ ਦਰਸ਼ਨ ਬਖਸ਼ੋ। ਗਊ ਗਰੀਬ ਦਾ ਕਸ਼ਟ ਦੂਰ ਕਰੋ, ਧਰਤੀ ਤੇ ਧਰਮ ਵਰਤਾਓ। ਮਹਾਂ ਮਲੇਛ ਦਾ ਨਾਸ ਕਰੋ। ਆਪਣੇ ਸੰਤ ਖਾਲਸੇ ਦਾ ਪ੍ਰਕਾਸ਼ ਕਰੋ।

ਹੇ ਸੱਚੇ ਪਾਤਸ਼ਾਹ ਜੀ ਸਾਡੀਆਂ ਅਨੇਕਾਂ ਹੀ ਭੁਲਾਂ ਹਨ। ਭੁਲਾਂ ਨਾ ਚਿਤਾਰਦੇ ਹੋਏ ਸਾਨੂੰ ਆਪਣੇ ਲੜ ਲਾਵੋ। ਹੇ ਅੰਤਰਜਾਮੀ ਸਤਿਗੁਰੂ ਜੀ ਤੇਰੇ ਦਰਸ਼ਨਾਂ ਨਮਿਤ ਅਰਦਾਸ ਹੈ ਸੇਵਕਾਂ ਦੀ ਅਰਦਾਸ ਪ੍ਰਵਾਨ

ਕਰਨੀ। ਕਾਰਜ ਰਾਸ ਕਰਨੇ, ਅੰਗ ਸੰਗ ਸਹਾਈ ਹੋਣਾ। ਸ਼ਹੀਦਾਂ ਦੇ ਪਹਿਰੇ ਬਖਸ਼ਣੇ। ਬਖਸ਼ ਲਓ, ਰੱਖ ਲਓ ਦੇਹ ਕਰਕੇ ਦਿਹੋ ਦੀਦਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਦੀ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।

ਜੋ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ॥

ਚੰਡੀ ਦੀ ਵਾਰ ਦਾ ਪਾਠ ਕਰਨ ਸਮੇਂ ਵਾਰ ਸ੍ਰੀ ਭਗਉਤੀ ਪਾਤਸ਼ਾਹੀ ੧੦ (ਦਸਵੀਂ ਜੀ) ਆਖਣਾ ਪਰ ਅਰਦਾਸਾ ਕਰਨ ਵੇਲੇ ਵਾਰ ਨਹੀਂ ਆਖਣੀ।

# ਅੰਮ੍ਰਿਤ ਬਨਾਉਣ ਤੇ ਛਕਾਉਣ ਦੀ ਵਿਧੀ

ਨਾਮਧਾਰੀ ਮਰਯਾਦਾ ਅਨੁਸਾਰ ਅਖੰਡ ਪਾਠੀ ਵਰਨੀ ਜਾਂ ਹਵਨ ਕਰਨ ਤੋਂ ਪਹਿਲਾਂ ਸੋਧ ਦਾ ਅੰਮ੍ਰਿਤ ਤਿਆਰ ਕਰਨ ਤੇ ਫਿਰ ਹਰ ਆਦਮੀ (ਜਿਸ ਨੇ ਪ੍ਰਯੋਗ ਵਿਚ ਲਗਣਾ ਹੋਵੇ) ਅੰਮ੍ਰਿਤ ਛਕਣਾ ਜ਼ਰੂਰੀ ਹੁੰਦਾ ਹੈ। ਸੋਧ ਦਾ ਅੰਮ੍ਰਿਤ ਬਨਾਉਣ ਤੋਂ ਪਹਿਲਾਂ ਕੜਾਹ ਪ੍ਰਸਾਦਿ ਬਨਾਉਣ ਵਾਸਤੇ ਸਾਰੇ ਬਰਤਨ ਚੰਗੀ ਤਰ੍ਹਾਂ ਸੁਕ ਮਾਂਜਨ ਕਰਕੇ ਫਿਰ ਸੁਚੀ ਰੁਮਾਲੀ ਨਾਲ ਫੜਕੇ ਜਲ ਲਿਆਵੇ ਤੇ ਰੁਮਾਲੀ ਨਾਲ ਹੀ ਪ੍ਰਸਾਦਿ ਤਿਆਰ ਕਰੇ। ਹਰ ਬਰਤਨ ਨੂੰ ਰੁਮਾਲੀ ਨਾਲ ਹੀ ਫੜੇ।

ਪੰਜ ਸਿੰਘ ਸਣੇ ਕੇਸੀਂ ਇਸ਼ਨਾਨ ਕਰਕੇ ਪੰਜ ਕਕਿਆਂ ਦੀ ਮਰਯਾਦਾ ਜ਼ਰੂਰੀ ਹੈ। ਸਜੇ ਤੋਂ ਖਬੇ ਪਾਸੇ ਕਮਰਕਸੇ ਕਰਕੇ ਪੰਜੇ ਟਕੂਏ, ਪੰਜੇ ਸਿੰਘ ਧਾਰਨ ਕਰਨ। ਖੰਡਾ, ਬਾਟਾ, ਸੁਕਮਾਜਨ ਕਰਕੇ ਰੁਮਾਲੀ ਨਾਲ ਸੋਧ ਦਾ ਜਲ ਬਾਟੇ ਵਿਚ ਪਾਉਣਾ ਤੇ ਫਿਰ ਪਤਾਸੇ ਜਾਂ ਗੁੜ ਪਾਉਣਾ।

ਚੌਕੀ ਧੋ ਕੇ ਉੱਪਰ ਬਾਟਾ ਰਖਣਾ, ਫਿਰ ਇਕ ਸਿੰਘ ਰੁਮਾਲੀ ਨਾਲ ਖੰਡਾ ਫੜ ਕੇ ਫੇਰੇ (ਭਜਨ ਕਰਦਾ ਹੋਇਆ) ਸੱਜੇ ਹੱਥ ਨਾਲ ਖੰਡਾ ਫੇਰੀ ਜਾਵੇ ਅਰ ਕੋਈ ਸਿੰਘ ਗੱਲ ਨਾ ਕਰੇ, ਧਿਆਨ ਬਾਟੇ ਵਿਚ ਰਖਣਾ। ਬਾਕੀ ਚਾਰ ਸਿੰਘ ਨਾਮਧਾਰੀ ਗੁਟਕੇ ਤੋਂ ਇਹ ਪਾਠ ਕਰਨ —ਜਪ, ਜਾਪ, ਅਨੰਦ ਸਾਹਿਬ ਵਡਾ, ਤੇ ਸ੍ਵਯੇ (ਪਾਤਸ਼ਾਹੀ ੧੦) ਅਰ ਚੌਪਈ ਦਾ ਪਾਠ ਕਰਨ। ਬਾਣੀ ਪੜ੍ਹਨ ਵਾਲੇ ਤੇ ਖੰਡਾ ਫੇਰਨ ਵਾਲੇ ਜੇ ਬੀਰ ਆਸਣ ਲਾ ਕੇ ਬੈਠਣ ਤਾਂ ਠੀਕ ਹੈ। ਸਭ ਤੋਂ ਪਹਿਲੇ ਸਰੀਰ ਨੂੰ ਅੰਮ੍ਰਿਤ ਵਾਲੇ ਚਿਮਚੇ ਜਾਂ ਖੰਡੇ ਨੂੰ ਰੁਮਾਲੀ ਨਾਲ ਫੜਕੇ ਛਕਾਉਣਾ। ਉਪ੍ਰੰਤ ਉਹ ਪਹਿਲਾ ਸਰੀਰ ਸਾਰਿਆਂ ਨੂੰ ਚੁਲੇ ਨਾਲ ਅੰਮ੍ਰਿਤ ਛਕਾਵੇ। ਖਿਆਲ ਰੱਖਣਾ ਸੱਜਾ ਹੱਥ ਉੱਤੇ ਅਰ ਖਬਾ ਹੱਥ ਹੇਠਾਂ ਰਖਕੇ ਚੁਲਾ ਕਰੇ। ਅੰਮ੍ਰਿਤ ਛਕਾਉਣ ਵਾਲਾ ਸਿੰਘ ਛਕਣ ਵਾਲੇ ਸਿੰਘ ਦੇ ਚੁਲੇ ਵਿਚ ਅੰਮ੍ਰਿਤ ਚੁਲੇ ਨਾਲ ਪਾਵੇ ਤੇ ਬੋਲ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥ ਛਕਣ ਵਾਲਾ ਸਿੰਘ ਚੁਲਾ ਅੰਮ੍ਰਿਤ ਛਕਕੇ ਆਖੇ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

## ਖਾਸ ਮਾਈਆਂ ਬੀਬੀਆਂ ਵਾਸਤੇ

ਮਾਈਆਂ ਬੀਬੀਆਂ ਅੰਮ੍ਰਿਤ ਛਕਣ ਵੇਲੇ ਸਤਿ ਸ੍ਰੀ ਅਕਾਲ ਹੀ ਆਖਣ।

ਅਰ ਮਾਈਆਂ ਬੀਬੀਆਂ ਵਾਸਤੇ ਵੀ ਅੰਮ੍ਰਿਤ ਛਕਣ ਵੇਲੇ ਸਣੇ ਕੇਸੀ ਇਸ਼ਨਾਨ ਤੇ ਕਛਿਹਰੇ ਧਾਰਨ ਕਰਨੇ ਜ਼ਰੂਰੀ ਹਨ। ਸਤਿਗੁਰੂ ਜੀ ਦਾ ਹੁਕਮ ਹੈ।

## ਹਵਨ ਕਰਨਾ ਗੁਰਸਿੱਖਾਂ ਵਾਸਤੇ ਕਿਉਂ ਜ਼ਰੂਰੀ ਹੈ?

ਹਵਨ ਯਗ ਕਰਨਾ ਇਕ ਦੇਵ ਕ੍ਰਿਆ ਹੈ ਅਰ ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਅਨੁਸਾਰ ਹੋਮ ਯਗ ਧਾਰਨ ਕਰਨਾ ਕਿਸੇ ਕਾਰਜ ਦੀ ਨਿਰਵਿਘਨਤਾ ਦਾ ਪ੍ਰਤੀਕ ਹੈ। ਜਿਹਾ ਕਿ:—

ਤਿਤ ਘਿਆ ਹੋਮ ਜਗ ਸਦ ਪੂਜਾ ਪਾਈਐ ਕਾਰਜ ਸੋਹੈ॥

ਯਗ ਹੋਮ ਕਰਨ ਬਾਬਤ ਸ੍ਰੀ ਦਸਮੇਸ਼ ਗੁਰੂ ਜੀ ਦੇ ਵਿਚਾਰ ਦਾ ਨਿਰੂਪਣ ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਇੰਝ ਕੀਤਾ ਹੋਇਆ ਹੈ ਜਿਹਾ ਕਿ:—

ਯਹ ਤੋਂ ਧਰਮ ਹਮਾਰਾ ਸਾਰ॥ ਕਰਤ ਰਹੇ ਨ੍ਰਿਪ ਮੁਨਿ ਅਵਤਾਰ॥
ਸੋ ਤੋ ਹਮ ਭੀ ਕਰਨਾ ਚੈ ਹੈ॥ ਜਾ ਤੇ ਸਭ ਸ੍ਰਿਸਟੀ ਸੁਖ ਪੈ ਹੈ॥
ਇਕ ਤੋਂ ਹੈ ਦੁਰਭਿਖ ਅਤਿ ਭਾਰੀ ॥ ਹੈ ਪੜ ਰਹਿਓ ਨ ਬਰਸਤ ਬਾਰੀ॥
ਦੂਸਰ ਭਾਰਤ ਵਰਸ਼ ਮਝਾਰੇ॥ ਮਹਾਂ ਮਰੀ ਪੜ ਰਹੀ ਅਪਾਰੇ॥
ਤ੍ਰਿਤੀਏ ਜੋ ਨਰ ਨਾਰੀ ਆਰਯ॥ ਹੋਇ ਰਹੇ ਨਿਜ ਧਰਮੋ ਖਾਰਜ॥
ਪਾਪ ਕੁਕਰਮਨ ਮੈ ਅਤਿ ਲਾਗੇ॥ ਇਸੀ ਹੇਤ ਬਨ ਰਹੇ ਅਭਾਗੇ॥
ਜਗ ਹੋਮ ਸੁਕ੍ਰਿਤ ਜੋ ਹੈ॥ ਹਾਕਮ ਤੁਰਕ ਕਰਨ ਨਹੀਂ ਦੇ ਹੈ॥
ਜਬ ਹਮ ਹਵਨ ਜਗ ਕਰਵੈ ਹੈ॥ ਖੁਸ ਹੋ ਘੰਨ ਜਲ ਬਹੁ ਬਰਸੈ ਹੈ॥
ਦੂਖ ਭਿਖ ਨਸੇ ਅੰਨ ਬਹੁ ਥੈ ਹੈ॥ ਸੁਕ੍ਰਿਤ ਸਭ ਕਰਨੇ ਲਗ ਜੈ ਹੈ॥
ਨਸੈ ਅਵਿਦਿਆ ਵਿਦਿਆ ਐ ਹੈ॥ ਸੂਰਬੀਰਤਾ ਦ੍ਰਿੜ ਪ੍ਰਗਟੈ ਹੈ॥

ਇਸ ਤੋਂ ਹੋਰ ਅਗੇ ...

ਬਾਲਕ ਭਗਵਾਨ ਪ੍ਰਗਟੇ ਹੈ॥ ਰੋਗ ਸੀਤਲਾ ਆਦਿ ਨਸੈ ਹੈ॥
ਬਾਵਨ ਕਹੇ ਵੇਦ ਰਿਗ ਮੇ ਹੈ॥ ਸੋ ਅਵਸ ਜਗ ਮੈ ਪ੍ਰਗਟੈ ਹੈ॥
ਹੋਮ ਜਗ ਬਿਧਵਤ ਜਬ ਥੈ ਹੈ॥ ....

ਵੁਠੇ ਘਾਹ ਚਰਹਿ ਨਿਤ ਸਕਹੀ॥ ਸਾਧਨ ਦਹੀ ਬਿਲੋਵੈ॥
ਤਿਤੁ ਘਿਆ ਹੋਮ ਜਗ ਸਦ ਪੂਜਾ॥ ਪਇਐ ਕਰਜ ਸੋਹੈ॥ (ਪੰਨਾ ੧੫੦)

ਇਸ ਤੋਂ ਅਗੇ ਗਿਆਨੀ ਗਿਆਨ ਸਿੰਘ ਜੀ ਨੇ ਹੋਮ ਜਗ ਬਾਬਤ ਬਹੁਤ ਕੁਝ ਲਿਖਿਆ ਹੈ। ਸੋ ਬਾਵਜੂਦ ਗੁਰੂ ਸਾਹਿਬਾਂ ਵਲੋਂ ਹੋਮ ਜਗ ਕਰਨ ਅਤੇ ਇਸਦੇ ਸ੍ਰੇਸ਼ਟ ਪ੍ਰਭਾਵ ਦੱਸਣ ਦੇ ਵੀ ਕਲਗੀਧਰ

ਪਾਤਸ਼ਾਹ ਜੀ ਨੇ ਇਹ ਹੋਮ ਯਗ ਸੰਮਤ 1754-55 ਤਕ ਨੈਣਾਂ ਦੇਵੀ ਦੇ ਅਸਥਾਨ ਉਤੇ ਜਾ ਕੇ ਕੌਸ਼ ਦਾਸ ਆਦਿਕ ਪੰਡਤਾਂ ਪਾਸੋਂ ਹੀ ਕਰਵਾਇਆ - ਆਪ ਵਿਚ ਸ਼ਾਮਲ ਹੋ ਕੇ।

ਇਸ ਤੋਂ ਬਾਅਦ ਜਦ ਕਿ ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ ਆਦਿਕ ਤੋਂ ਇਤਿਹਾਸ ਤੋਂ ਇਹ ਸੰਕੇਤ ਵੀ ਮਿਲਦਾ ਹੈ ਕਿ ਬੰਦੇ ਬਹਾਦਰ ਦੇ ਵਕਤ ਪੁਰਾਤਨ ਸਿੰਘ ਵੀ ਹੋਮ ਜਗ ਕਰਵਾਇਆ ਕਰਦੇ ਸਨ। ਜਿਹਾ ਕਿ:—

ਕੀਰਤਨ, ਕਥਾ, ਪਾਠ, ਗੁਰੂ ਗ੍ਰੰਥ ਜੀ ਕੇ ਥਾਟ।
ਜੌੜ ਮੇਲ ਠਾਟ ਰਾਠ ਕਾਠ ਮੇਲ ਗਨੀ ਥੇ॥
ਹੋਮ ਜਗ ਕਰਵਾਤੇ ਪ੍ਰਸਾਦ ਬਟਵਾਤੇ ਰੌਣਕ ਰਖਾਤੇ॥
ਸਬਦ ਜਬਾਨੀ ਗਾਤੇ ਥੇ॥

ਇਸ ਤੋਂ ਇਲਾਵਾ ਇਹ ਸੰਕੇਤ ਕਿਸੇ ਇਤਿਹਾਸ ਵਿਚੋਂ ਨਹੀਂ ਮਿਲਦਾ ਕਿ ਉਹ ਸਿੰਘ ਮਰਯਾਦਾ ਨਾਲ ਆਪ ਕਰਦੇ ਸੀ ਜਾਂ ਪੰਡਤਾਂ ਪਾਸੋਂ ਹੀ ਕਰਵਾਇਆ ਕਰਦੇ ਸਨ। ਪਰ ਜਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਸ੍ਰੀ ਦਸਮੇਸ਼ ਪਿਤਾ ਜੀ ਦੀ ਰਹਿਤ ਮਰਯਾਦਾ ਦਾ ਪੂਰਨ ਗਿਆਨ ਕੀਤਾ ਤਾਂ ਉਸ ਵਕਤ ਹੋਮ ਜਗ ਵਾਲੇ ਦੇਵ ਕਰਮ ਦੀ ਮਰਯਾਦਾ ਜੋ ਕਾਇਮ ਸੀ, ਕੀਤੀ, ਉਹ ਇਸ ਪ੍ਰਕਾਰ ਸੀ : ਜੇ ਕਰ ਜਗ ਕਰਨਾ ਹੋਵੇ ਤਾਂ ਚੌਕਾਂ ਦੇਣਾ। ਸਭ ਭਾਂਡੇ ਕੋਰੇ ਸੋਧ ਦੇ ਬਸਤਰ ਪਾਏ ਹੋਣ। ਚੌਕੇ ਵਿਚ ਚਰਨ ਧੋਇਕੇ ਬੜਨਾ। ਅਰ ਹੋਮ ਭੀ ਕਰਨਾ। ਪਹਿਲੇ ਚੌਕਾ ਦੇਣਾ ਹੋਮ ਦੀ ਜਗਾਹ। ਲਕੜੀ ਹੋਮ ਵਿਚ ਪਲਾਹ ਦੀ ਪਾਉਣੀ ਜਾਂ ਬੇਰੀ ਦੀ ਪਾਉਣੀ। ਫੂਕ ਨਹੀਂ ਮਾਰਨੀ ਹੋਮ ਵਿਚ ਗੁਟਕੇ ਜਾਂ ਪੋਥੀ ਤੋਂ ਬਾਣੀ ਪੜ੍ਹਨੀ। ਜਪ ਜਾਪ ਚਉਪਈ, ਚੰਡੀ ਚਰਿਤ੍ਰ (ਦੂਸਰਾ ਭਾਗ) ਅਕਾਲ ਉਸਤਤ, ਛੇਵਾਂ ਆਦਮੀ ਅਹੂਤੀ ਪਾਵੇ। ਅਰ ਸਤਵਾਂ ਸਿੰਘ ਅਹੂਤੀ ਦੇ ਨਾਲ ਨਾਲ ਹੀ ਜਲ ਦਾ ਛਿਟਾ ਦੇਵੇ ਥੋੜਾ ਥੋੜਾ। ਜੇ ਸਾਰੇ ਹਵਨ ਕਰਨ ਵਾਲੇ ਸਿੰਘ ਸੋਧੀ ਨਾ ਹੋਣ ਤਾਂ ਸੋਧ ਦਾ ਅੰਮ੍ਰਿਤ ਛਕਕੇ ਕਮਰਕਸੇ ਲਾ ਕੇ ਅਰ ਸਫਾ ਜੰਗ (ਟਕੂਏ) ਕਮਰ ਕਸਿਆ ਵਿਚ ਧਾਰਨ ਕਰਕੇ ਫਿਰ ਅਰਦਾਸਾ ਕਰਕੇ ਨਾਲੀਏਰ ਹਵਨ ਵਾਸਤੇ ਰਖਕੇ ਪਾਠ ਅਰੰਭ ਕਰਨੇ। ਸਮਾਪਤੀ ਦੇ ਅਰਦਾਸੇ ਤੋਂ ਪਹਿਲਾਂ ਇਸ਼ਾਰੇ ਨਾਲ ਜ਼ਰੂਰੀ ਕੰਮ ਸਮਝਾਇਆ ਜਾਵੇ ਅਰ ਬੋਲਕੇ ਕੋਈ ਗੱਲ ਨਹੀਂ ਕਰਨੀ। ਜ਼ਰੂਰੀ ਕੰਮਾਂ ਦੀ ਪਹਿਲਾਂ ਹੀ ਆਪਸ ਵਿਚ ਸਲਾਹ ਕਰ ਲੈਣੀ ਠੀਕ ਹੈ।

ਵੈਸੇ ਹਵਨ ਛਤ ਹੇਠਾਂ ਨਹੀਂ ਕਰਨਾ ਚਾਹੀਦਾ। ਅਜੇਹੀ ਜਗਾਹ ਨਾ ਹੋਣ ਕਾਰਨ (ਐਮਰਜੈਂਸੀ ਦੇ ਰੂਪ ਵਿਚ) ਸ੍ਰੀ ਸਤਿਗੁਰੂ ਜੀ ਦਾ ਵਿਸ਼ੇਸ਼ ਹੁਕਮ ਲੈਣਾ ਜ਼ਰੂਰੀ ਹੈ।

## ਹਵਨ ਕਰਨ ਦੀ ਤੇ ਧੂਪ ਦੀ ਸਮਗਰੀ ਇਹ ਹੈ:

1. ਚੰਦਨ ਸੁਰਖ, 2. ਚੰਦਨ ਸਫੈਦ, 3. ਛੜ, 4. ਮੁਥਾਰ
5. ਇੰਦਰ ਜੌਂ, 6. ਭੋਜ ਪਤ੍ਰ, 7. ਸੁਪਾਰੀ, 8. ਦਾਖ ਮੇਵਾ ਸਉਗੀ
9. ਛੁਹਾਰੇ, 10. ਗਰੀ ਖੋਪਾ, 11. ਬਦਾਮ, 12. ਗੁਗਲ, 13. ਕੇਸਰ,
14. ਮੁਸਕ ਕਾਫੂਰ, 14. ਲੌਂਗ, 15. ਸੰਧੂਰ, 16. ਤਿਲ, 18. ਜੌਂ ਦੇਸੀ,
19. ਕਸਤੂਰੀ, 20. ਲੈਚੀਆਂ ਛੋਟੀਆਂ, 21. ਘਿਉ, 22. ਖੰਡ

* ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਹਵਨ ਸਮੇਂ ਚੰਡੀ ਦੀ ਵਾਰ ਅਤੇ ਉਗਰਦੰਤੀ ਦਾ ਪਾਠ ਕਰਨ ਦਾ ਹੁਕਮ ਦਿਤਾ। ਜਿਸਦੇ ਅਨੁਸਾਰ ਉਸ ਵਕਤ ਤੋਂ ਹੋਮ ਕਰਨ ਸਮੇਂ 7 ਬਾਣੀਆਂ ਦਾ ਪਾਠ ਕੀਤਾ ਜਾਂਦਾ ਹੈ। ਪਰ ਇਹ ਦੋਵੇਂ ਬਾਣੀਆਂ ਵੀ ਪੰਜ ਸਿੰਘ ਆਪਸ ਵਿਚ ਵੰਡ ਵੰਡਕੇ ਪੜ੍ਹਦੇ ਹਨ।

ਸੰਮਤ 1914 ਦੀ ਵਿਸਾਖੀ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੇਠ ਲਿਖੇ ਪੰਜਾਂ ਸਿੰਘਾਂ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਅੰਮ੍ਰਿਤ ਛਕਾਕੇ ਸੰਤ ਖਾਲਸੇ ਦੀ ਸਿਰਜਨਾ ਕੀਤੀ।

੧. ਸ੍ਰੀ ਮਾਨ ਕਾਹਨ ਸਿੰਘ ਜੀ ਨਿਹੰਗ ਪਿੰਡ ਚੱਕ ਕਲਾਂ - ਰਿਆਸਤ ਮਲੇਰ ਕੋਟਲਾ

੨. ਸ੍ਰੀ ਮਾਨ ਰਾਗੀ ਲਾਭ ਸਿੰਘ ਜੀ - ਅੰਮ੍ਰਿਤਸਰ

੩. ਸ੍ਰੀ ਮਾਨ ਆਤਮਾ ਸਿੰਘ ਜੀ ਪਿੰਡ ਆਲੋ ਮਹਾਰ - ਜ਼ਿਲਾ ਸਿਆਲਕੋਟ

੪. ਸ੍ਰੀ ਮਾਨ ਨੈਣਾ ਸਿੰਘ ਜੀ ਪਿੰਡ ਵਰਿਆਹ - ਤਸੀਲ ਤਰਨਤਾਰਨ

੫. ਸ੍ਰੀ ਮਾਨ ਸੁਧ ਸਿੰਘ ਜੀ ਪਿੰਡ ਦੁਰਗਾਪੁਰ ਜ਼ਿਲਾ ਜਲੰਧਰ

## ਸਤਿਗੁਰੂ ਰਾਮ ਸਿੰਘ ਜੀ ਦੇ 22 ਸੂਬਿਆਂ ਦੇ ਨਾਮ ਅਤੇ ਗ੍ਰਾਮ

੧. ਸੂਬਾ ਜਵਾਹਰ ਸਿੰਘ ਜੀ ਪਿੰਡ ਡਰੋਲੀ (ਫਿਰੋਜ਼ਪੁਰ)
੨. ਸੂਬਾ ਕਾਨ੍ਹ ਸਿੰਘ ਜੀ ਚੱਕ ਕਲਾਂ ਮਲੇਰ ਕੋਟਲਾ
3. ਸੂਬਾ ਸੁਧ ਸਿੰਘ ਜੀ ਪਿੰਡ ਮਢੋਰ - ਅੰਬਾਲਾ
4. ਸੂਬਾ ਸਾਹਿਬ ਸਿੰਘ ਜੀ ਪਿੰਡ ਬੰਗਾਲੀ ਪੁਰ - ਅੰਮ੍ਰਿਤਸਰ
5. ਸੂਬਾ ਲੱਖਾ ਸਿੰਘ ਜੀ ਪਿੰਡ ਮਲੌਦ - ਲੁਧਿਆਣਾ
6. ਸੂਬਾ ਸਰਮੁਖ ਸਿੰਘ ਜੀ ਪਿੰਡ ਲਲ੍ਹਵਾਲਾ - ਪਟਿਆਲਾ
7. ਸੂਬਾ ਰੁੜ ਸਿੰਘ ਜੀ ਪਿੰਡ ਬੰਗਾਲੀ ਪੁਰ - ਅੰਮ੍ਰਿਤਸਰ
8. ਸੂਬਾ ਰਤਨ ਸਿੰਘ ਉਰਫ ਗਿਆਨੀ ਸਿੰਘ ਮੰਡੀ ਕਲਾਂ।
9. ਸੂਬਾ ਖੁਸ਼ਹਾਲ ਸਿੰਘ ਜੀ ਪਿੰਡ ਥਰਾਜ - ਜ਼ਿਲਾ ਹਿਸਾਰ
10. ਸੂਬਾ ਬ੍ਰਹਮ ਸਿੰਘ ਜੀ ਪਿੰਡ ਦਰੀਆਪੁਰ - ਕਰਨਾਲ
11. ਸੂਬਾ ਪਹਾੜਾ ਸਿੰਘ ਜੀ ਪਿੰਡ ਮਲੌਦ - ਲੁਧਿਆਣਾ
12. ਸੂਬਾ ਨਰੈਣ ਸਿੰਘ ਜੀ ਪਿੰਡ ਪਟੜੇ - ਲੁਧਿਆਣਾ
13. ਸੂਬਾ ਮਾਨ ਸਿੰਘ ਜੀ ਪਿੰਡ ਸੈਦੋ ਪੀਰੋਜ ਪੁਰ
14. ਸੂਬਾ ਮਲੂਕ ਸਿੰਘ ਜੀ ਪਿੰਡ ਭੂਲੇਵਾਲ, ਫੀਰੋਜਪੁਰ
15. ਸੂਬਾ ਸਮੁੰਦਰ ਸਿੰਘ ਜੀ ਪਿੰਡ ਘੋਟੇ, ਫੀਰੋਜਪੁਰ
16. ਸੂਬਾ ਖਜਾਨ ਸਿੰਘ ਜੀ - ਪਿੰਡ ਲਧਾਣਾ - ਜਲੰਧਰ

17. ਸੂਬਾ ਭਗਵਾਨ ਸਿੰਘ ਜੀ - ਪਿੰਡ ਫਤੇ ਵਾਲ - ਅੰਮ੍ਰਿਤਸਰ

18. ਸੂਬਾ ਜੋਤਾ ਸਿੰਘ ਜੀ ਪਿੰਡ ਢਪਈ - ਸਿਆਲਕੋਟ

19. ਸੂਬਾ ਜਮੀਤ ਸਿੰਘ ਜੀ ਪਿੰਡ ਰਖੜਾ ਮਰੌੜ - ਨਾਭਾ

20. ਸੂਬਾ ਰਾਜਾ ਸਿੰਘ ਜੀ ਪਿੰਡ ਤਰਾਂਡੀ - ਸਿਆਲਕੋਟ

22. ਸੂਬਾ ਹੁਕਮਾ ਸਿੰਘ ਪਿੰਡ ਪਿਥੋ - ਰਿਆਸਤ ਨਾਭਾ

ਸੂਬਾ ਖੁਸ਼ਹਾਲ ਸਿੰਘ ਜੀ ਮਾਤਾ ਜੀਊਣ ਕੌਰ ਜੀ ਤੇ ਮਾਤਾ ਫਤਹ ਕੌਰ ਜੀ ਦੇ ਪਿਤਾ ਜੀ ਸਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਨਾ ਜੀ ਸਨ ਜੋ ਇਹ ਭਗਤੀ ਤੇ ਭਜਨ ਕਰਨ ਵਿਚ ਉਚੇ ਤੇ ਸੁਚੇ ਗਿਣੇ ਗਏ ਸਨ।

## ਵਿਦੇਸ਼ਾਂ ਵਿਚ ਜਾ ਕੇ ਚੀਨੀ ਵਾਲੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਗਏ ਸਿੰਘਾਂ ਦਾ ਵੇਰਵਾ

ਦੇਸ਼ ਭਗਤੀ ਤੇ ਗਊ ਰਖਿਆ ਦੇ ਕਾਰਨ ਜਦ ਅੰਗਰੇਜ਼ੀ ਹਕੂਮਤ ਨੇ ਵਤਨ ਗਦਾਰ ਲੋਕਾਂ ਦੇ ਸਹਿਯੋਗ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸੂਬਿਆਂ ਸਮੇਤ ਜਲਾਵਤਨ ਕਰ ਦਿੱਤਾ ਤਾਂ ਦੇਸ਼ ਭਰ ਦੇ ਸਭ ਨਾਮਧਾਰੀਆਂ ਉਪਰ ਲਗੀਆਂ ਸਖਤ ਪਾਬੰਦੀਆਂ ਕਾਰਨ ਤਿੰਨ ਚਾਰ ਸਾਲ ਤਾਂ ਕਿਸੇ ਨੂੰ ਪਤਾ ਹੀ ਨਾ ਲਗਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕਿਥੇ ਹਨ। ਤੇ ਕਿਹੜੀ ਜਗ੍ਹਾ ਗੁਰੂ ਜੀ ਨੂੰ ਰਖਿਆ ਹੋਇਆ ਹੈ। ਪਰ ਸਭ ਨਾਮਧਾਰੀਆਂ ਦੇ ਦਿਲਾਂ ਅੰਦਰ ਤਾਂਘ ਦਿਲਾਂ ਨੂੰ ਤੜਫਾਂਦੀ ਰਹੀ। ਪਰ ਇਕ ਵਾਰੀ ਬਾਬਾ ਦਰਬਾਰਾ ਸਿੰਘ ਜੀ ਰਾਇਸਰ ਵਾਲੇ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਉਪਰੰਤ ਸਤਿਗੁਰੂ ਹਰੀ ਸਿੰਘ ਜੀ ਦੇ ਹੁਕਮ ਅਨੁਸਾਰ ਲੁਧਿਆਣੇ ਸਰਕਾਰੀ ਕੰਮ ਦੀ ਪੁਛ ਪੜਤਾਲ ਬਾਬਤ ਜਾਇਆ ਕਰਦੇ ਹਨ। ਇਕ ਵਾਰੀ ਸਤਿਗੁਰੂ ਹਰੀ ਸਿੰਘ ਜੀ ਦੇ ਹੁਕਮ ਕਰਨ ਤੇ ਬਾਬਾ ਦਰਬਾਰਾ ਸਿੰਘ ਜੀ ਲੁਧਿਆਣੇ ਗਿਆ। ਸਾਰਾ ਕੰਮ ਕਾਰ ਕਰਨ ਉਪਰੰਤ ਮਿਸਟਰ ਬਾਰ ਬਰਟਨ ਦੀ ਮੇਮ ਨੇ ਪੁਛਿਆ ਵੈਲ ਸੁਦਾਰ ਦਰਬਾਰਾ ਸਿੰਘ ਜੀ ਟੁਮ ਕੋ ਆਪਨੇ ਗੁਰੂ ਰਾਮ ਸਿੰਘ ਕਾ ਪਟਾ ਹੈ ਕਿ ਕਹਾਂ ਰਹਿਟੇ ਹੈਂ - ਬਾਬਾ ਜੀ ਨੇ ਆਖਿਆ - ਮੇਮ ਸਾਹਿਬ ਸਾਨੂੰ ਇਤਨੀਆਂ ਸਖਤ ਪਾਬੰਦੀਆਂ ਵਿਚ ਗੁਰੂ ਰਾਮ ਸਿੰਘ ਜੀ ਦਾ ਨਾਮ ਵੀ ਨਹੀਂ ਲੈਣ ਦੇਂਦੇ ਤੇ ਪਤਾ ਸਾਨੂੰ ਕਿਵੇਂ ਲਗੇ ਕਿ ਸਾਡੇ ਗੁਰੂ ਕਿਥੇ ਹਨ। ਇਹ ਆਖਕੇ ਬਾਬਾ ਜੀ ਮਸਤਾਨੀ ਬਿਰਤੀ ਵਿਚ ਹੋ ਗਏ।

ਬਾਬਾ ਜੀ ਕੁਝ ਹੋਸ਼ ਵਿਚ ਆਏ ਤਾਂ ਫਿਰ ਉਸ ਭਾਗਾਂਵਾਲੀ ਮੇਮ ਨੇ ਬਾਵਜੂਦ ਆਪਣੇ ਪਤੀ ਮਿਸਟਰ ਬਰਟਨ ਦੇ ਮਨਾਹ ਕਰਨ ਤੇ ਵੀ ਗੁਰੂ ਪਿਆਰੀ ਮੇਮ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਰੰਗੂਨ ਵਿਚਲੇ ਬੰਗਲੇ ਦਾ ਸਾਰਾ ਪਤਾ ਟਿਕਾਣਾ ਦਸ ਕੇ ਨਾਲ ਹੀ ਉਥੇ ਪਹੁੰਚਣ ਦਾ ਰਸਤਾ ਤੇ ਜਾਣ ਵਾਸਤੇ ਤਰੀਕਾ ਵੀ ਨੋਟ ਕਰਵਾ ਦਿੱਤਾ। ਅਰ ਨਾਲ ਹੀ ਇਹ ਵੀ ਤਾਕੀਦ ਕੀਤੀ ਅਤੇ ਦਰਬਾਰਾ ਸਿੰਘ ਜੋ ਇਹ ਨਾਮਧਾਰੀ ਪਹਿਰਾਵਾ ਪਾਇਆ ਏ ਇਸੇ ਮਤ ਪਾ ਕੇ ਜਾਣਾ ਨਹੀਂ ਤੋ ਪਕੜੇ ਜਾਓਗੇ। ਗੁਰੂ ਜੀ ਕੇ ਦਰਸ਼ਨ ਨਹੀਂ ਕਰ ਸਕੋਂਗੇ।

## ਬਾਰ ਬਰਟਨ ਮੇਮ ਨੇ ਹੋਰ ਪਤਾ ਦਸਣਾ

ਬਰਮਾ ਦੇਸ ਅੰਗਰੇਜ਼ ਦੀ ਰਾਜਧਾਨੀ ਪ੍ਰਸਿਧ॥
ਸ਼ਹਿਰ ਉਹ ਰੰਗੂਨ ਹੈ ਕਲਕਤਾ ਤੇ ਸਿਧ॥
ਅਠ ਦਿਨ ਅਠ ਰਾਤ ਵਿਚ ਉਥੇ ਪੁਜੇ ਜਹਾਜ਼॥
ਰਖੇ ਅੰਗਰੇਜ਼ ਨੇ ਉਸ ਥਾਂ ਤੇ ਮਹਾਰਾਜ॥
ਜਿਸ ਬੰਗਲੇ ਵਿਚ ਰਿਹਾ ਸੀ ਦਿੱਲੀ ਦਾ ਬਾਦਸ਼ਾਹ॥
ਰਖੇ ਨੇ ਉਸੇ ਵਿਚ ਹੀ ਤੁਸਾਂ ਦੇ ਪਾਤਸ਼ਾਹ॥
ਜਾਵੋ ਕਰੋ ਦੀਦਾਰ ਜਾ ਜਾਣਾ ਨਾਲ ਖਿਆਲ॥
ਬਚਣਾ ਫਸ ਨਾ ਜਾਵਣਾ ਕਿਸੇ ਦੀ ਵਿਚ ਚਾਲ॥
ਕੂਕਿਆ ਦਾ ਇਹ ਵੇਸ ਭੇਸ ਦੇਣਾ ਸਭ ਉਤਾਰ॥
ਨਾਲ ਸਿਆਣਪ ਜਾ ਕਰੋ ਮੁਰਸ਼ਦ ਦਾ ਦੀਦਾਰ॥
ਬਘੀ ਤੇ ਅਸਵਾਰ ਹੋ ਪੰਜ ਵਜੇ ਨਿਤ ਸ਼ਾਮ॥
ਉਹ ਹਨ ਸੈਰ ਕੋ ਜਾਵਤੇ ਫਿਰਦੇ ਤੁਰਦੇ ਆਮ॥
ਪਹਿਰਾ ਬਹੁਤਾ ਸਖਤ ਹੈ ਮਦਰਾਸੀ ਯੂਰਪੀਨ॥
ਕਿਸੇ ਪੰਜਾਬੀ ਸਿੱਖ ਤੇ ਕਰਦੇ ਨਹੀਂ ਯਕੀਨ॥
ਤੁਰਦੇ ਫਿਰਦੇ ਕਰ ਲਿਓ ਨਾਲ ਸਹਿਜ ਦੇ ਬਾਤ॥
ਤੁਰਨਾ ਨੀਵੀ ਨਜ਼ਰ ਕਰ ਉਤਾ ਨਾ ਪਾਣੀ ਝਾਤ॥

(ਮਾਲਵੇਂਦਰ ਵਿਚੋਂ)

ਬਾਬਾ ਜੀ ਇਸ ਤਰ੍ਹਾਂ ਦੀਆਂ ਗੱਲਾਂ ਸੁਣਕੇ ਬੜੇ ਪ੍ਰਸੰਨ ਹੋਏ ਤੇ ਸ੍ਰੀ ਭੈਣੀ ਸਾਹਿਬ ਵਲ ਰਵਾਨਾ ਹੋਏ। ਰਸਤੇ ਵਿਚ ਕਈ ਤਰ੍ਹਾਂ ਦੇ ਮਨ ਵਿਚ ਖਿਆਲ ਆਉਂਦੇ ਤੇ ਵਿਸਰ ਜਾਂਦੇ। ਫਿਰ ਆਉਂਦੇ - ਅਜ ਬਾਬਾ ਦਰਬਾਰਾ ਸਿੰਘ ਜੀ ਭੈਣੀ ਸਾਹਿਬ ਆ ਕੇ ਇਹ ਸਾਰਾ ਹਾਲ ਸਤਿਗੁਰੂ ਹਰੀ ਸਿੰਘ ਜੀ ਨੂੰ ਦੱਸਿਆ ਤਾਂ ਸੁਣ ਕੇ ਬਹੁਤ ਪ੍ਰਸੰਨ ਹੋਏ। ਅਰ ਸਭ ਤੋਂ ਪਹਿਲਾਂ ਹੀ ਬਾਬਾ ਦਰਬਾਰਾ ਸਿੰਘ ਨੂੰ ਰੰਗੂਨ ਜਾਣ ਵਾਸਤੇ ਗੁਰੂ ਹਰੀ ਸਿੰਘ ਨੇ ਤਿਆਰ ਕੀਤਾ। ਅਰ ਇਹ ਇਕ ਮਹੀਨੇ ਦੀ ਠਾਣੇ 'ਚੋਂ ਛੁਟੀ ਲੈ ਕੇ ਘਰ ਆਉਣ ਦੇ ਬਹਾਨੇ ਨਾਲ ਭੇਸ ਬਦਲਕੇ ਬੜੀ ਮੁਸ਼ਕਿਲ ਨਾਲ ਰੰਗੂਨ ਪਹੁੰਚਿਆ। ਅਰ ਸਾਰਾ ਥਾਂ ਟਿਕਾਣਾ ਪੁਛ ਕੇ ਉਸੇ ਕਿਲ੍ਹੇ ਵਿਚ ਜਾ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ। ਕੁਝ ਵੈਰਾਗੀ ਦਸ਼ਾ ਵਿਚ ਸਤਿਗੁਰੂ ਜੀ ਨੇ ਧੀਰਜ ਦਿੱਤੀ ਕਿਹਾ - ਧੀਰਜ ਰਖੋ ਅਸੀਂ ਇਸੇ ਦੇਹ ਵਿਚ ਮੁੜ ਭੈਣੀ ਸਾਹਿਬ ਆਵਾਂਗੇ। ਬਾਬਾ ਜੀ ਨੇ ਅੱਖਾਂ ਪੂੰਝਦਿਆਂ ਹੋਇਆਂ ਸ੍ਰੀ ਭੈਣੀ ਸਾਹਿਬ ਦਾ ਸਾਰਾ ਹਾਲ ਬੜੇ ਗੁਪਤ ਢੰਗ ਨਾਲ ਦਸਿਆ। ਚੀਨੀ ਵਾਲੇ ਪਾਤਸ਼ਾਹ ਜੀ ਨੇ ਉਹ ਪਹਿਲਾ ਹੁਕਮਨਾਮਾ ਭੇਜਿਆ ਜਿਸ ਵਿਚ ਸਭ ਸੰਗਤ ਨੂੰ ਹੁਕਮ ਕੀਤਾ ਸੀ ਕਿ ਸਾਧ ਸੰਗਤ ਜੀ (ਭਾਈ ਬੁਧ ਸਿੰਘ ਜੀ ਦਾ ਨਾਮ ਅਜ ਤੋਂ ਸਤਿਗੁਰੂ ਹਰੀ ਸਿੰਘ ਕਰਕੇ ਬੁਲਾਇਆ ਜਾਵੇ) ਇਹ ਸੰਗਤ ਨੂੰ ਹਰੀ ਰਖਣਗੇ। "ਇਹ ਮੇਰੇ ਧਕੇ ਹੋਏ ਨੂੰ ਬਖਸ਼ ਦੇਵੇਗਾ ਪਰ ਇਸਦੇ ਧਕੇ ਨੂੰ ਮੈਂ ਵੀ ਨਹੀਂ ਬਖਸ਼ਾਂਗਾ।" ਅਰ ਭਾਈ ਹਰੀ ਸਿੰਘ ਜੀ ਅਜ ਤੋਂ

ਲੰਗਰ ਵਿਚ ਕਰੜਾ ਦਾਲਾ ਤੇ ਮੋਟਾ ਪ੍ਰਸਾਦਾ ਬਣਾਇਆ ਕਰਨਾ ਅਰ ਇਤ ਆਦਿਕ ਹੁਕਮ ਦੇ ਨਾਲ ਹੀ ਸਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਇਸ ਹੁਕਮਨਾਮੇ ਨੂੰ ਪੜ੍ਹਕੇ ਲੋਹ ਦੀ ਭੇਟਾ ਕਰ ਦੇਣਾ।

ਅਰ ਬਾਬਾ ਦਰਬਾਰਾ ਸਿੰਘ ਜੀ ਦੇ ਅੱਖਾਂ ਵਿਚੋਂ ਹੰਝੂਆਂ ਦੀ ਝੜੀ ਵਗ ਤੁਰੀ। ਸਤਿਗੁਰੂ ਜੀ ਨੇ ਦਲਾਸਾ ਦਿੱਤਾ ਤੇ ਹੁਕਮ ਕੀਤਾ ਦਰਬਾਰਾ ਸਿੰਘ ਜੀ ਅਸੀਂ ਆਪ ਤੇ ਬੜੇ ਖੁਸ਼ ਹਾਂ ਹੁਣ ਆਪ ਵਾਪਸ ਭੈਣੀ ਸਾਹਿਬ ਜਾਵੋ। ਪਰ ਬਾਬਾ ਜੀ ਦਾ ਜੀਅ ਗੁਰੂ ਤੋਂ ਵਿਛੜਣ ਨੂੰ ਨਹੀਂ ਸੀ ਕਰਦਾ ਪਰ ਹੁਕਮ ਦੀ ਪਾਲਨਾ ਕਰਦੇ ਹੋਏ ਦਰਬਾਰਾ ਸਿੰਘ ਵਾਪਸ ਸ੍ਰੀ ਭੈਣੀ ਸਾਹਿਬ ਪਹੁੰਚ ਗਏ। ਤੇ ਸਭ ਕੁਝ ਹੁਕਮ ਦੱਸਣ ਤੇ ਸਭ ਸੰਗਤ ਨੇ ਪ੍ਰਦੇਸੀ ਪ੍ਰੀਤਮ ਦੇ ਹੁਕਮ ਅਨੁਸਾਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਨਾਮ ਨਾਲ (ਇਕ ਜੋਤ ਦੋਇ ਮੂਰਤੀ) ਜੋੜਕੇ ਹੁਕਮ ਦੀ ਪਾਲਨਾ ਕੀਤੀ ਤੇ ਕਰੜੇ ਦਾਲੇ ਅਰ ਮੋਟੇ ਪ੍ਰਸ਼ਾਦੇ ਵਾਲੇ ਹੁਕਮ ਦੀ ਪਾਲਣਾ ਸਤਿਗੁਰੂ ਹਰੀ ਸਿੰਘ ਜੀ ਨੇ ਉਸੇ ਦਿਨ ਤੋਂ ਹੀ ਕਰ ਰਖੀ ਸੀ ਜਿਸ ਦਿਨ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਬੈਠਿਆਂ ਇਹ ਹੁਕਮ ਕੀਤਾ ਸੀ ਤੇ ਉਸੇ ਹੁਕਮ ਅਨੁਸਾਰ ਉਸ ਹੁਕਮਨਾਮੇ ਨੂੰ ਵੀ ਸੰਗਤ ਨੇ ਪੜ੍ਹ ਸੁਣ ਕੇ ਪ੍ਰਸ਼ਾਦੇ ਬਨਾਉਣ ਵਾਲੀ ਲੋਹ ਦੀ ਭੇਟਾ ਕਰ ਦਿੱਤਾ।

ਇਸ ਤੋਂ ਬਾਅਦ ਜਦ ਸਾਧ ਸੰਗਤ ਨੂੰ ਬਾਬੇ ਦਰਬਾਰਾ ਸਿੰਘ ਚੀਨੀ ਵਾਲੇ ਪ੍ਰੀਤਮ ਦੇ ਰੰਗੂਨ ਵਾਲੇ ਨਿਵਾਸ ਅਸਥਾਨ ਦਾ ਪਤਾ ਲਗਾ ਤਾਂ ਸਾਰੇ ਸੁਣਕੇ ਬੜੇ ਪ੍ਰਸੰਨ ਹੋਏ। ਤਾਂ ਬਹੁਤ ਸਾਰੇ ਦਰਸ਼ਨ ਪਿਆਸੇ ਸਿੰਘ ਸਤਿਗੁਰੂ ਹਰੀ ਸਿੰਘ ਜੀ ਤੋਂ ਆਗਿਆ ਪ੍ਰਾਪਤ ਕਰਕੇ ਜਿਵੇਂ ਕਿਵੇਂ ਹੋ ਸਕਿਆ ਦੁਖ ਤਕਲੀਫਾਂ ਝਲਕੇ ਰੰਗੂਨ ਦੇ ਕਿਲ੍ਹੇ ਵਿਚ ਜਾ ਕੇ ਸਮੇਂ ਸਮੇਂ ਦਰਸ਼ਨ ਕਰਨ ਦਾ ਸਿਲਸਿਲਾ ਜਾਰੀ ਰਖਿਆ। ਤੇ ਸਗੋਂ ਰੰਗੂਨ ਤੋਂ ਵਾਪਸ ਆਉਂਣ ਸਮੇਂ ਹਰ ਇਕ ਸਿੰਘ ਸੱਚੇ ਪਾਤਸ਼ਾਹ ਜੀ ਤੋਂ ਕੋਈ ਨਾ ਕੋਈ ਹੁਕਮਨਾਮਾ ਲੈ ਕੇ ਆਉਂਦਾ। ਪਰ ਕਈ ਸਿੰਘ ਤਾਂ ਰਸਤੇ ਵਿਚ ਹੀ ਰਹਿ ਜਾਂਦੇ ਕਿਉਂਕਿ ਮੁਖਬਰ ਸੂਹਾਂ ਲੈਂਦੇ ਫਿਰਦੇ ਸਨ। ਸਿੰਘ ਵੀ ਸਭ ਕੁਝ ਸਮਝਦੇ ਸਨ ਪਤਾ ਲਗਣ ਤੇ ਕਿਸੇ ਨਾ ਕਿਸੇ ਤਰ੍ਹਾਂ ਲਾਂਹਭੇ ਕਰ ਦਿੰਦੇ। ਹੁਕਮਨਾਮੇ ਸਹੀ ਸਲਾਮਤ ਬਚ ਜਾਂਦੇ। ਇਸੇ ਵਿਚ ਕਈ ਹੁਕਮਨਾਮੇ ਮੁਖਬਰਾਂ ਨੇ ਜਾਅਲੀ ਬਣਾਕੇ ਸਰਕਾਰ ਅਗ੍ਹੇ ਪੇਸ਼ ਕਰ ਕੇ ਕੁਝ ਇਨਾਮ ਲੈਂਦੇ। ਜੋ ਹੁਕਮਨਾਮੇ ਸਿੰਘ ਕਿਸੇ ਢੰਗ ਨਾਲ ਸ੍ਰੀ ਭੈਣੀ ਸਾਹਿਬ ਲੈ ਆਉਂਦੇ ਸਨ ਭਾਵੇਂ ਉਨ੍ਹਾਂ ਦੀ ਕਰਮ ਵਾਰ ਤਰਤੀਬ ਨਹੀਂ ਮਿਲਦੀ। ਪਰ ਉਹ ਸਾਰੇ ਦੇ ਸਾਰੇ ਹੁਕਮਨਾਮੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰਿਕਾਰਡ ਵਿਚ ਸ੍ਰੀ ਭੈਣੀ ਸਾਹਿਬ ਸੁਰਖਿਅਤ ਹਨ।

ਜਿਨ੍ਹਾਂ ਦਰਸ਼ਨ ਅਭਿਲਾਖੀ ਨਾਮਧਾਰੀ ਸਿੰਘਾਂ ਨੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਉਚਾਰਨ ਕੀਤੇ ਹੋਏ ਇਹਨਾਂ ਭਵਿਖ ਗੁਰੂ ਵਾਕਾਂ ਨੂੰ ਅਮਲੀ ਰੂਪ ਦਿਤਾ ਤੇ ਸੱਚ ਕਰ ਵਿਖਾਇਆ ਜਿਹਾ ਕਿ:

**ਝਖੜ ਝਾਗੀ ਮੀਂਹ ਵਰਸੈ ਭੀ ਗੁਰ ਦੇਖਣ ਜਾਈ।।**
**ਸਮੁੰਦ ਸਾਗਰ ਹੋਵੈ ਬਹੁ ਖਾਰਾ ਗੁਰਸਿਖ ਲੰਘ ਗੁਰੂ ਪਹਿ ਜਾਈ।। (ਪੰਨਾ ੭੫੭)**

## ਚੀਨੀ ਵਾਲੇ ਪਾਤਸ਼ਾਹ ਜੀ ਦੇ ਪਿਆਰੇ ਸਿੰਘ

ਜਿਨ੍ਹਾਂ ਗੁਰਸਿੱਖਾਂ ਨੇ ਰੰਗੂਨ ਤੇ ਮੁਰਗੋਈ, ਬ੍ਰਹਮਾ ਆਦਿਕ ਟਾਪੂਆਂ ਵਿਚ ਜਾ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ, ਉਨ੍ਹਾਂ ਕੁਝ ਸਿੰਘਾਂ ਦੇ ਨਾਮ ਜੋ ਦਾਸ ਨੂੰ ਇਤਿਹਾਸ ਵਿਚੋਂ ਪ੍ਰਾਪਤ

ਹਨ ਸੋ ਇਸ ਪ੍ਰਕਾਰ ਹਨ:—

ਸਭ ਤੋਂ ਪਹਿਲਾਂ ਬਾਬਾ ਦਰਬਾਰਾ ਸਿੰਘ ਰਾਇਸਰ ਵਾਲੇ ਗਏ ਸਨ।

1. ਬਾਬਾ ਦਰਬਾਰਾ ਸਿੰਘ ਰਾਇ ਸਰ ਵਾਲੇ
2. ਸ਼ਾਮ ਸਿੰਘ ਜੀ ਸਰਹਾਲੀ
3. ਬਾਬਾ ਮਹਿਤਾਬ ਸਿੰਘ ਜੀ ਉਬੋਕੇ
4. ਭਾਈ ਰਤਨ ਸਿੰਘ ਜੀ
5. ਸੰਤ ਜੀਊਣ ਸਿੰਘ ਜੀ ਸਰਹਾਲੀ
6. ਭਾਈ ਸੁਬੇਗ ਸਿੰਘ ਜੀ ਮੁੰਦਣਾ
7. ਭਾਈ ਨਿਧਾਨ ਸਿੰਘ ਜੀ ਫਤੇਵਾਲ
8. ਭਾਈ ਭਗਵਾਨ ਸਿੰਘ ਜੀ
9. ਬਾਬਾ ਨੈਣਾ ਸਿੰਘ ਜੀ ਵਰਿਆਹ
10. ਸੰਤ ਲਾਲ ਸਿੰਘ ਜੀ ਗੁਆਟੀ
11. ਬਾਬਾ ਸਮੁੰਦ ਸਿੰਘ ਜੀ ਖੋਟੇ
12. ਬਾਬਾ ਕਾਹਨ ਸਿੰਘ ਜੀ ਠੱਠਾ
13. ਬਾਬਾ ਬਘੇਲ ਸਿੰਘ ਜੀ ਨਰਾਲੀ
15. ਸੰਤ ਜਗਤ ਸਿੰਘ ਜੀ
16. ਭਾਈ ਬਹਾਦਰ ਸਿੰਘ ਜੀ ਬਲਾਚੌਰ
17. ਭਾਈ ਆਲਾ ਸਿੰਘ ਜੀ ਮਸਤਾਨਾ
18. ਭਗਵਾਨ ਸਿੰਘ ਜੀ ਅੜਬੰਗੀ
19. ਵਸਾਖਾ ਸਿੰਘ ਜੀ ਭੈਣੀ ਸਾਹਿਬ
20. ਹਰੀ ਸਿੰਘ ਜੀ
21. ਸੰਤ ਰੂੜ ਸਿੰਘ ਜੀ
22. ਸੰਤ ਸਾਧੂ ਸਿੰਘ ਜੀ
23. ਸੰਤ ਕਿਰਪਾਲ ਸਿੰਘ ਜੀ
24. ਸੰਤ ਗੁਰਦਿਤ ਸਿੰਘ ਜੀ ਮਜ਼ਬੀ ਭਦੌੜ
25. ਬਾਬਾ ਮਨੀ ਸਿੰਘ ਜੀ ਖਾਨਾ
26. ਬਾਬਾ ਨਰੈਣ ਸਿੰਘ ਜੀ ਰੋਡੇ
27. ਮਾਤਾ ਪ੍ਰਤਾਪ ਕੌਰ ਜੀ
28. ਬਾਬਾ ਸ਼ੇਰ ਸਿੰਘ ਜੀ
29. ਸੰਤ ਰਾਮ ਸਿੰਘ ਜੀ
30. ਬਾਬਾ ਜੋਧ ਸਿੰਘ ਜੀ
31. ਭਾਈ ਕਾਹਨ ਸਿੰਘ ਜੀ ਚੁੰਨੀਆ
32. ਮਸਤਾਨ ਸਿੰਘ ਜੀ ਰਾਂਈਆ ਸ੍ਰੀ ਭੈਣੀ ਸਾਹਿਬ
33. ਬਾਬਾ ਮੂਲਾ ਸਿੰਘ ਜੀ ਸੇਠ

34. ਬਾਬਾ ਕਾਲਾ ਸਿੰਘ ਜੀ ਫਤੇਵਾਲ
35. ਸੰਤ ਹਰਨਾਮ ਸਿੰਘ ਜੀ ਮੰਡੀ ਵਾਲੇ
36. ਮਾਤਾ ਚੰਦ ਕੌਰ ਜੀ ਭਾਂਣਾ
37. ਬਾਬਾ ਹਰਨਾਮ ਸਿੰਘ ਜੀ ਭਾਂਣਾ
38. ਸੰਤ ਮਾਨ ਸਿੰਘ ਜੀ ਸੰਤ ਸਿਪਾਹੀ
39. ਬਾਬਾ ਈਸ਼ਰ ਸਿੰਘ ਜੀ ਮਦੌਰ ਅੰਬਾਲਾ
40. ਭਾਈ ਨਰੈਣ ਸਿੰਘ ਜੀ ਕੂਕਾ ਫਲੌਰ
41. ਭਾਈ ਰਾਮ ਸਿੰਘ ਜੀ
42. ਬਾਬਾ ਈਸ਼ਰ ਸਿੰਘ ਜੀ ਰਾਮਗੜ੍ਹੀਆ
43. ਬਾਬਾ ਸ਼ੇਰ ਸਿੰਘ ਜੀ
44. ਬਾਬਾ ਫੂਲਾ ਸਿੰਘ ਜੀ
45. ਬਾਬਾ ਮੀਹਾਂ ਸਿੰਘ ਜੀ ਸਰਹਾਲੀ
(ਦੋ ਵਾਰ ਰੰਗੂਨ ਤੇ ਤੀਜੀ ਵਾਰ ਮੁਰਗੋਈ
ਚੀਨੀ ਵਾਲੇ ਪਾਤਸ਼ਾਹ ਜੀ ਦੇ ਦਰਸ਼ਨ ਕਰਕੇ ਆਏ)
46. ਬਾਬਾ ਸਾਧੂ ਸਿੰਘ ਜੀ ਮਦੌਰ ਵਾਲੇ
47. ਬਾਬਾ ਬਘੇਲ ਸਿੰਘ ਜੀ ਦੋ ਵਾਰ ਰੰਗੂਨ ਗਏ
48. ਬਾਬਾ ਉਤਮ ਸਿੰਘ ਜੀ ਝੜਮੜੀ
49. ਬਾਬਾ ਅਤਰ ਸਿੰਘ ਜੀ ਮਸਤਾਨਾ
50. ਬਾਬਾ ਸਿਆਮ ਸਿੰਘ ਜੀ ਸਰਹਾਲੀ ਵਾਲੇ
51. ਬਾਬਾ ਧੰਨਾ ਸਿੰਘ ਜੀ ਗੁਮਟੀ ਵਾਲੇ
52. ਬਾਬਾ ਹੀਰਾ ਸਿੰਘ ਜੀ ਬਡਰੁਖੇ
53. ਭਾਈ ਸੋਭਾ ਸਿੰਘ ਜੀ ਖੁਰਦਪੁਰ
54. ਬਾਬਾ ਸੋਹਣ ਸਿੰਘ ਜੀ ਰੋਡੇ
55. ਬਾਬਾ ਲਾਲ ਸਿੰਘ ਜੀ ਲਤਾਲਾ
56. ਬਾਬਾ ਨਥਾ ਸਿੰਘ ਜੀ ਗਦੜੀ ਵਾਲੇ
47. ਸੰਤ ਸਾਧੂ ਸਿੰਘ ਜੀ ਦੂਸਰੀ ਵਾਰ ਬਰਮਾ
48. ਬਾਬਾ ਰੂੜ ਸਿੰਘ ਜੀ ਮਸਤਾਨਾ
50. ਸੰਤ ਹਰਨਾਮ ਸਿੰਘ ਜੀ ਮੋਰੋਂ ਵਾਲੇ
51. ਬਾਬਾ ਗੁਲਾਬ ਸਿੰਘ ਜੀ ਹੋਲਾਂ ਵਾਲੀ
52. ਬਾਬਾ ਕਾਹਨ ਸਿੰਘ ਜੀ ਬੁਰਜਵਾਲਾ
53. ਸਰਦਾਰ ਆਲਾ ਸਿੰਘ ਜੀ ਰਹੀਸ
54. ਬਾਬਾ ਮਹਿਤਾਬ ਸਿੰਘ ਜੀ ਗਿੱਲ
64. ਬਾਬਾ ਵਸਾਖਾ ਸਿੰਘ ਜੀ ਸੰਙੂ ਨੰਗਲ
65. ਸੰਤ ਰਤਨ ਸਿੰਘ ਜੀ ਕੂਕਾ
66. ਬਾਬਾ ਮੇਹਰ ਸਿੰਘ ਜੀ ਮਸਤਾਨਾ

67. ਬਾਬਾ ਟਹਿਲ ਸਿੰਘ ਜੀ ਸੇਖਵਾਂ
68. ਬਾਬਾ ਸੁੰਦਰ ਸਿੰਘ ਜੀ ਉਭੋਵਾਲੀਆ
69. ਮਾਤਾ ਜੁਵਾਲਾ ਦੇਵੀ ਮਸਤਾਨੀ
70. ਬਾਬਾ ਗੁਰਦਿਤ ਸਿੰਘ ਜੀ
71. ਸੰਤ ਕਿਰਪਾਲ ਸਿੰਘ ਜੀ
72. ਸੰਤ ਦਇਆ ਸਿੰਘ ਜੀ ਚੀਮਾ
73. ਬਾਬਾ ਬਘੇਲ ਸਿੰਘ ਜੀ
74. ਬਾਬਾ ਕਾਹਨ ਸਿੰਘ ਜੀ ਸਰਹਾਲੀ
(ਤੀਜੀ ਵਾਰ ਰੰਗੂਨ ਗਏ)
75. ਬਾਬਾ ਮਤਾਬ ਸਿੰਘ ਜੀ ਗਿੱਲ
(ਦੂਸਰੀ ਵਾਰੀ ਰੰਗੂਨ ਗਏ)
76. ਬਾਬਾ ਸਿਆਮ ਸਿੰਘ ਜੀ ਸਰਹਾਲੀ (ਦੂਜੀ ਵਾਰ)
77. ਬਾਬਾ ਹੀਰਾ ਸਿੰਘ ਜੀ ਮਢੋਰ
78. ਭਾਈ ਭਗਵਾਨ ਸਿੰਘ ਜੀ ਛੋਕਰ
79. ਬਾਬਾ ਸੁੰਦਰ ਸਿੰਘ ਜੀ
80. ਬਾਬਾ ਰਾਮ ਸਿੰਘ ਜੀ ਘੰਢਵਾਲਾ
81. ਬਾਬਾ ਬਿਹਾਰੀ ਸਿੰਘ ਜੀ
82. ਬਾਬਾ ਤਖਤ ਸਿੰਘ ਮੜਵੀ
83. ਬਾਬਾ ਲਹੌਰਾ ਸਿੰਘ ਜੀ
84. ਬਾਬਾ ਗੁਰਦਿਤ ਸਿੰਘ ਜੀ
85. ਬਾਬਾ ਹਰਨਾਮ ਸਿੰਘ ਜੀ ਨਥਾਣੀਆ
86. ਬਾਬਾ ਸਾਹਿਬ ਸਿੰਘ ਜੀ
87. ਸੰਤ ਮਸਤਾਨ ਸਿੰਘ ਜੀ ਮਸਤਾਨਾ
88. ਬਾਬਾ ਹਰੀ ਸਿੰਘ ਜੀ
89. ਬਾਬਾ ਖੁਸ਼ਹਾਲ ਸਿੰਘ ਜੀ ਨਾਰੰਗਵਾਲਾ
90. ਬਾਬਾ ਸੁੰਦਰ ਸਿੰਘ ਜੀ ਕਲਹਰੀਆ

ਹੋ ਸਕਦਾ ਹੈ ਕਿ ਕਈ ਹੋਰ ਵੀ ਸਿੰਘ ਸਮੇਂ ਸਮੇਂ ਰੰਗੂਨ ਮੁਰਗੋਈ ਸਤਿਗੁਰੂ ਜੀ ਚੀਨੀ ਵਾਲੇ ਪਾਤਸ਼ਾਹ ਜੀ ਦੇ ਦਰਸ਼ਨਾਂ ਨੂੰ ਗਏ ਹੋਣ। ਪਰ ਨਾਮਧਾਰੀ ਇਤਿਹਾਸ ਵਿਚੋਂ ਜੋ ਨਾਮ ਮਿਲੇ ਹਨ ਉਹ ਲਿਖੇ ਹਨ। ਜਿਨ੍ਹਾਂ ਵਿਚੋਂ 87 ਸਿੰਘ ਤੇ 3 ਮਾਈਆਂ ਇਹ ਵੀ ਮਰਦਾਂ ਵਾਂਗ ਦੁਖ ਤਕਲੀਫਾਂ ਝਲਕੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਆਪਣੇ ਧੰਨ ਭਾਗ ਸਮਝੇ। ਇਹ ਵੀ ਪਤਾ ਲਗਦਾ ਹੈ ਕਿ ਸਿੰਘ ਆਉਂਦੇ ਜਾਂਦੇ ਰਸਤੇ ਵਿਚੋਂ ਪਕੜ ਕੇ ਉਨ੍ਹਾਂ ਨੂੰ ਬਿਨਾਂ ਪੁਛਿਆ ਦਸਿਆਂ ਹੀ ਸਮੁੰਦਰ ਵਿਚ ਸੁਟ ਕੇ ਖਤਮ ਕਰ ਦਿਤਾ ਜਾਂਦਾ। ਇਸ ਤਰ੍ਹਾਂ ਦੇ ਸਿੰਘ ਇਸ ਗਿਣਤੀ ਤੋਂ ਜ਼ਿਆਦਾ ਹਨ। ਜਿਹੜੇ ਵੀ ਸਿੰਘ ਦਰਸ਼ਨ ਕਰਨ ਜਾਂਦੇ ਸਨ ਉਨ੍ਹਾਂ ਨੂੰ ਭੇਸ ਬਦਲਣ ਤੋਂ ਇਲਾਵਾ ਹੋਰ ਕਈ ਤਰ੍ਹਾਂ ਦੇ ਕਸ਼ਟ ਸਹਾਰਨੇ ਪੈਂਦੇ ਸਨ। ਹੁਕਮਨਾਮੇ ਰੰਗੂਨ ਤੋਂ ਦੇਸ਼ ਵਿਚ ਲਿਆਉਣੇ ਮੌਤ ਸਹੇੜਨ ਵਾਲੀ ਗਲ ਸੀ। ਪਰ

ਸਤਿਗੁਰੂ ਦੇ ਪਿਆਰੇ ਸਿੰਘ ਸਾਰੇ ਦੁਖਾਂ ਤਕਲੀਫਾਂ ਨੂੰ ਅੰਮ੍ਰਿਤ ਸਮਝਕੇ ਪੀ ਜਾਂਦੇ। ਰਸਤੇ ਦੀਆਂ ਤਲਾਸ਼ੀਆਂ ਤੋਂ ਬਚਕੇ ਕਈ ਢੰਗਾਂ ਨਾਲ ਛੁਪਾਕੇ ਤੇ ਬਚਾਕੇ ਗੁਰੂ ਜੀ ਦੇ ਹੱਥੀਂ ਲਿਖੇ ਹੁਕਮਨਾਮੇ ਸ੍ਰੀ ਭੈਣੀ ਸਾਹਿਬ ਲੈ ਹੀ ਆਉਂਦੇ ਅਰ ਸਤਿਗੁਰੂ ਹਰੀ ਸਿੰਘ ਜੀ ਦੇ ਚਰਨੀ ਆ ਸੀਸ ਨਿਵਾਉਂਦੇ।

## ਦਰਸ਼ਨਾਂ ਨਮਿਤ ਤਕਲੀਫਾਂ

ਖੋਜ ਕੀਤਿਆਂ ਇਥੋਂ ਤਕ ਵੀ ਪਤਾ ਲਗਦਾ ਹੈ ਕਿ ਜੋ ਨਾਮਧਾਰੀ ਸਿੰਘ ਸਤਿਗੁਰੂ ਜੀ ਦੇ ਦਰਸ਼ਨ ਕਰਨ ਜਾਂਦੇ ਸਨ - ਕਈ ਆਪਣਾ ਭੇਸ ਬਦਲਕੇ, ਕਈ ਕਿਸੇ ਭੇਸ ਵਿਚ ਤੇ ਕਈ ਕਿਸੇ ਭੇਸ ਵਿਚ - ਕਈ ਕਿਸੇ ਰਸਤੇ ਰਾਹੀਂ ਜਾਂਦੇ ਜਾਂ ਆਉਂਦੇ ਪਕੜੇ ਜਾਂਦੇ - ਪਕੜ ਕੇ ਜੇਲ੍ਹਾਂ ਵਿਚ ਭੇਜ ਦੇਂਦੇ - ਕਾਲੇ ਪਾਣੀ ਭੇਜਦੇ। ਮਾਰ ਕੁਟਾਈ ਕਰਦੇ। ਇਤਨਾ ਦੁੱਖ ਦੇਂਦੇ ਕਿ ਰਹੇ ਰੱਬ ਦਾ ਨਾਂ - ਕਈ ਜੇਲ੍ਹਾਂ ਵਿਚ ਹੀ ਸਤਿਗੁਰੂ ਜੀ ਦੀ ਯਾਦ ਵਿਚ ਪ੍ਰਾਣ ਤਿਆਗ ਦੇਂਦੇ। ਕਈ ਸਤਿਗੁਰੂ ਨੂੰ ਯਾਦ ਕਰਕੇ ਰੋ ਰੋ ਅੱਖਾਂ ਤੋਂ ਵੀ ਹੱਥ ਧੋ ਬੈਠੇ।

ਕਈ ਭੁੱਖੇ ਤ੍ਰਿਹਾਏ ਰਹਿ ਕੇ ਦੰਮ ਤੋੜ ਗਏ। ਪਰ ਸਤਿਗੁਰੂ ਜੀ ਦੀ ਯਾਦ ਨੂੰ ਆਪਣੇ ਸੁਵਾਸਾਂ ਤਕ ਨਿਭਾਇਆ।

ਆਓ ਹੁਣ ਇਕ ਰਹਿਤਨਾਮਾ ਪੜ੍ਹੀਏ ਜੋ ਸ੍ਰੀ ਸਤਿਗੁਰੂ ਜੀ ਨੇ ਆਪਣੇ ਹਸਤ ਕਮਲਾਂ ਨਾਲ ਸ੍ਰੀ ਭੈਣੀ ਸਾਹਿਬ ਤੋਂ ਲਿਖ ਕੇ ਸਰਬੱਤ ਨਾਮਧਾਰੀ ਸਿੰਘਾਂ ਤੇ ਮਾਈਆਂ ਬੀਬੀਆਂ ਨੂੰ ਤਾਕੀਦੀ ਹੁਕਮ ਕੀਤਾ ਸੀ ਜੋ ਇਸ ਤਰ੍ਹਾਂ ਲਿਖਿਆ ਹੈ:—

# ਰਹਿਤਨਾਮਾ

ਹੇਠ ਲਿਖਿਆ ਰਹਿਤਨਾਮਾ ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀ ਪੰਥ ਦੀ ਸਾਜਨਾ ਕਰਕੇ ਸ੍ਰੀ ਭੈਣੀ ਸਾਹਿਬ ਤੋਂ ਸਾਰੀ ਸੰਗਤ ਨੂੰ ਸੰਬੋਧਨ ਕਰਕੇ ਲਿਖਿਆ ਜੋ ਨਾਮਧਾਰੀ ਨਿਤਨੇਮ ਗੁਟਕੇ ਵਿਚ ਪ੍ਰਕਾਸ਼ਤ ਹੈ:—

ੴ ਸਤਿਗੁਰ ਪ੍ਰਸਾਦਿ ॥

ਲਿਖ ਤੁਮ ਰਾਮ ਸਿੰਘ ਹੋਰ ਸੰਬ੍ਰਹ ਖਾਲਸਾ ਜੀ ਭੈਣੀ ਦਾ॥ ਸਬ੍ਰੰਹ ਖਾਲਸਾ ਜੀ ਕੋ ਸ੍ਰੀ ਵਾਹਿਗੁਰੂ ਜੀ ਕੀ ਫਤੇਹ ਬੁਲਾਈ ਪ੍ਰਵਾਨ ਕਰਨੀ॥ ਹੋਰ ਰਹਿਤਨਾਮਾ ਸਬ੍ਰੰਹ ਸੰਗਤ ਵਾਸਤੇ ਲਿਖਿਆ ਭੈਣੀ ਤੇ। ਪਿਛਲੀ ਰਾਤ ਉਠਕੇ ਗੜਵਾ ਲਜਾਏ ਕਰ ਮਦਾਨ ਹੋਇ ਐਣਾ। ਦੋ ਵਾਰੀ ਗੜਵਾ ਮਾਂਜਨਾਂ। ਇਸ਼ਨਾਨ ਕਰਨਾ, ਬਾਣੀ ਪੜ੍ਹਨੀ, ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣਾ। ਸਰਬ ਮਾਈ ਬੀਬੀ ਬੁੱਢੇ ਬਾਲੇ ਨੇ ਜਪ ਜਾਪ ਦੁਹਾ ਤੇ ਹਜਾਰੇ ਸ਼ਬਦ ਕੰਠ ਕਰਨੇ। ਰਹਿਰਾਸ, ਆਰਤੀ, ਸੋਹਿਲਾ ਇਤਨੀ ਬਾਣੀ ਕੰਠ ਕ ਰਨੀ ਜ਼ਰੂਰ ਤੇ ਇਸ਼ਨਾਨ ਕਰੇ ਤੋਂ ਬਿਨਾਂ ਪ੍ਰਸਾਦਿ ਨਹੀਂ ਛਕਣਾ। ਸੀਲ ਸੰਤੋਖ ਸਭ ਨੇ ਰੱਖਣਾ। ਜਪਨ ਅਠੇ ਪਹਿਰ ਕਰਨਾ ਗੁਰੂ ਸੱਚੇ ਦਾ। ਹੋਰ ਪਰਾਈ ਧੀ-ਭੈਣ ਆਪਣੀ ਜਾਨਣੀ। ਪਰਾਇਆ ਹੱਕ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ।

"ਹੱਕ ਪਰਾਇਆ ਨਾਨਕਾ ਉਸ ਸੂਅਰ ਉ ਗਾਇ॥"

ਜੇ ਕੋਈ ਭਜਨ ਪੁਛਕੇ ਨਾ ਕਰੂਗਾ ਉਸਦਾ ਮੂੰਹ ਦੁਹੀ ਜਹਾਨੀ ਕਾਲਾ ਹੋਊਗਾ। ਹੋਰ ਕਿਸੇ ਦਾ ਬੋਲ ਕਬੋਲ ਸਹਿ ਜਾਣਾ ਸਭ ਦਾ। ਜੇ ਕੋਈ ਮਾਰੇ ਕੁਛ ਤਾਂ ਖਿਮਾਂ ਕਰਨੀ ਤੁਸਾਂ ਦਾ ਰਛਕ ਗੁਰੂ

ਹੈ। ਹਰ ਬਖਤ ਆਪਣੀ ਭਲਾਈ ਛਪਾਉਣ ਦੀ ਕਰਨੀ। ਹਰਿ ਵਕਤ ਦੀਵਾਨ ਲਾਉਣਾ। ਹਰਿ ਦਿਨ ਸਬਦੁ ਕੀਰਤਨ ਕਰਨਾ।

ਜੇ ਕਰ ਜਗ ਹੋਮ ਕਰਨਾ ਹੋਵੇ ਤਾਂ ਪਹਿਲਾਂ ਚੌਕਾ ਦੇਣਾ, ਸਭ ਭਾਂਡੇ ਕੋਰੇ ਲਿਆਉਣਾ। ਚੌਕੇ ਵਿਚ ਚਰਨ ਧੋਇਕੇ ਬੜਨਾ। ਅਰ ਹੋਮ ਭੀ ਕਰਨਾ। ਪਹਿਲੇ ਚੌਕਾ ਦੇਣਾ, ਹੋਮ ਕਰਨ ਵਾਲੀ ਜਗ੍ਹਾ। ਹੋਮ ਵਿਚ ਲੱਕੜੀ ਪਲਾਹ ਦੀ ਪਾਉਣੀ ਜਾਂ ਬੇਰੀ ਦੀ ਪਾਉਣੀ - ਫੂਕ ਨਹੀਂ ਮਾਰਨੀ। ਹੋਮ ਕਰਨ ਲੱਗਿਆਂ ਨਾਮਧਾਰੀ ਗੁਟਕੇ ਉੱਤੋਂ ਜਾਂ ਪੋਥੀਆਂ ਉੱਤੋਂ ਬਾਣੀ ਪੜ੍ਹਨੀ। ੧. ਚਉਪਈ।। ੨. ਜਪੁ।। ੩. ਜਾਪ।। ੪. ਚੰਡੀ ਚਰਿਤਰ।। ੫. ਅਕਾਲ ਉਸਤਤਿ।। ੬. ਚੰਡੀ ਦੀ ਵਾਰ।। ੭. ਉਗਰਦੰਤੀ।।

ਛੇਵਾਂ ਆਦਮੀ ਅਹੁਤੀ ਪਾਵੇ। ਸਤਵਾਂ ਮਗਰੋਂ ਨਾਲ ਜਲ ਦਾ ਛਟਾ ਦੇਵੇ ਥੋੜਾ ਥੋੜਾ। ਇਕ ਕੋਲ ਪਹਿਰੂਆ ਹੋਵੇ। ਜੇ ਕੋਈ ਮੰਦਾ ਕਰਮ ਚੋਰੀ ਜਾਰੀ ਜਾਂ ਕਿਸੇ ਥਾਂ ਦੀਵਾਨ ਵਿਚ ਨਾ ਵੜਨ ਦੇਣਾ। ਜੇਕਰ ਉਹ ਜ਼ੋਰਾਵਰ ਹੋਵੇ ਤਾਂ ਸਭਨਾਂ ਨੇ ਇਹ ਅਰਦਾਸ ਕਰਨੀ ਕਿ ਇਹ ਆਦਮੀ ਇਥੇ ਆਉਣ ਜੋਗਾ ਈ ਨਾ ਰਹੇ। ਹੋਰ ਜੀ ਮੇਰੀ ਮਤ ਥੋੜੀ ਹੈ ਤੁਸੀਂ ਆਪ ਹੀ ਸਭ ਕੁਛ ਸਮਝ ਲੈਣਾ। ਹੋਰ ਜੀ ਸਭ ਨੇ ਹੱਥ ਜੋੜ ਕੇ ਪਰਮੇਸ਼ਰ ਅਗੇ ਜੋ ਹੇ ਮਹਾਰਾਜ ਸਾਡਾ ਧਰਮ ਬਣਿਆ ਰਹੇ ਜੀ। ਹੋਰ ਕਛਾਂ ਰਖਣੀਆਂ ਪਾਉਚਾ ਪਾ ਕੇ ਲਾਉਣਾ। ਹੋਰ ਮੰਦਾ ਕਰਮ ਕਿਸੇ ਦਾ ਛੁਪਾਉਣਾ ਨਹੀਂ। ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ। ਬਟਾ ਨਹੀਂ ਕਰਨਾ। ਸਦਾ ਗੁਰੂ ਗੁਰੂ ਜਪਦੇ ਰਹਿਣਾ । ਸਾਰੇ ਬਹੀਰ ਨੂੰ ਏਹ ਹੁਕਮ ਸੁਣਾ ਦੇਣਾ ਜੋ ਪੰਦਰਾਂ ਸੋਲ੍ਹਾਂ ਬਰਸ ਤੇ ਘੱਟ ਕੋਈ ਕੁੜੀ ਨਾ ਵਿਆਹੇ। ਦਾਰੂ ਮਾਸ ਨਹੀਂ ਖਾਣਾ। ਖੋਫ ਰੱਖਣਾ ਗੁਰੂ ਦਾ ਹਰ ਦਮ।

ਜਿਹੜਾ ਵੀ ਕੋਈ ਗੁਰਸਿੱਖ ਸ਼ਰਧਾਲੂ ਇਸ ਰਹਿਤਨਾਮੇ ਵਿਚ ਲਿਖੇ ਹੋਏ ਹੁਕਮ ਦੀ ਪਾਲਨਾ ਕਰੇਗਾ ਉਸਨੂੰ ਪੂਰਨ ਸਿੱਖੀ ਦੀ ਦਾਤ ਪ੍ਰਾਪਤ ਹੋਵੇਗੀ। ਇਹ ਰਹਿਤਨਾਮਾ ਸਤਿਗੁਰੂ ਰਾਮ ਸਿੰਘ ਜੀ ਨੇ (ਈਸਵੀ) ੧੯੨੩ ਨੂੰ ਸ੍ਰੀ ਭੈਣੀ ਸਾਹਿਬ ਤੋਂ ਸਭ ਨਾਮਧਾਰੀ ਸੰਗਤ ਵਲ ਭੇਜਿਆ ਸੀ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਬਾਬਤ ਚੀਨੀ ਵਾਲੇ ਸਤਿਗੁਰੂ ਸਚੇ ਪਾਤਸ਼ਾਹ ਦੇ ਹੁਕਮ ਅਨੁਸਾਰ ਸਤਿਗੁਰ ਬਿਲਾਸ ਵਿਚ (ਕ੍ਰਿਤ ਸੰਤ ਧਿਆਨ ਸਿੰਘ ਆਲਮ ਜੀ ਦੀ ਲਿਖਤ ਅਨੁਸਾਰ) ਇਸ ਤਰ੍ਹਾਂ ਹਨ:—

ਪ੍ਰਦੇਸ ਗਮਨ ਵੇਲੇ ਜਦ (ਮਹਾਰਾਜ ਬੁਧ ਸਿੰਘ ਜੀ ਦੇ ਨਾਮ ਵੇਲੇ) ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਪਾਤਸ਼ਾਹ ਆਪ ਜੀ ਦੇ ਥਾਂ ਮੈਂ ਪ੍ਰਦੇਸ ਜਾਣਾ ਚਾਹੁੰਦਾ ਤਾਂ ਆਪ ਇਥੇ ਦਰਸ਼ਨ ਦੇ ਕੇ ਸੰਗਤਾਂ ਨੂੰ ਕ੍ਰਿਤਾਰਥ ਕਰੋ ਤਾਂ ਉਸ ਵਕਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਉਂ ਬਚਨ ਕੀਤਾ :—

ਬੋਲੇ ਤੁਮ ਪੀਛੇ ਸਭ ਸਾਰਾ।। ਈਹਾ ਰਾਖੋ ਭਲੀ ਪ੍ਰਕਾਰਾ।।
ਕਰੀਓ ਭਜਨ ਕਰਾਵੋ ਔਰਨ।। ਬਿਨਾਂ ਨਾਮ ਕਾਹੂੰ ਕੋਊ ਠੌਰ ਨ।।
ਸਾਰ ਸਮਾਲ ਰਖੋ ਸਭ ਸੰਗਤ।। ਇਤ ਦਰ ਕੀ ਹੋਵੈ ਲਖ ਮੰਗਤ।।
ਤੁਮ ਨਿਰਭੈ ਬੈਠੋ ਨਿਸ ਗਾਮਾ।। ਬੀਚ ਭਜਨ ਕਾਟੋ ਕੁਛ ਸਮਾਂ।।
ਬਾਣੀ ਅਖੰਡ ਪਾਠ ਕਰਾਵੋ।। ਸਦ ਅਟਲਾ ਸਾਚੇ ਕੋ ਠਾਟ।।

ਇਸ ਤੋਂ ਬਾਅਦ ਜਦ ਬਾਬਾ ਦਰਬਾਰਾ ਸਿੰਘ ਜੀ ਅਥਵਾ ਹੋਰ ਅਨੇਕਾਂ ਸਿੰਘ ਜਦ ਸਤਿਗੁਰੂ ਚੀਨੀ ਵਾਲੇ ਦਾ ਦਰਸ਼ਨ ਕਰਨ ਰੰਗੂਨ ਜਾਣ ਲਗ ਪਏ। ਤਾਂ ਰੰਗੂਨ ਤੋਂ ਭੇਜੇ ਹੋਏ ਹੁਕਮਨਾਮਿਆਂ ਵਿਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਹੁਕਮ ਮੰਨਣ ਵਾਸਤੇ ਜੋ ਹੁਕਮ ਭੇਜਦੇ ਰਹੇ। ਉਸਦਾ ਸੰਕੇਤ ਸੰਤਾਂ ਦੇ ਹੇਠ ਲਿਖੇ ਸ਼ਬਦਾਂ ਤੋਂ ਇਸ ਤਰ੍ਹਾਂ ਮਿਲਦਾ ਹੈ:—

ਗਏ ਸਿੰਘ ਜੋ ਮਿਲ ਆਇ॥ ਪਤ੍ਰ ਹੁਕਮਨਾਮੇ ਗੁਰ ਲਿਆਇ॥
ਮਹਾਰਾਜ ਛੋਟਿਓ ਕਾ ਨਾਮ॥ ਆਦਿ ਹੁਤੋ ਬੁਧ ਸਿੰਘ ਗੁਣ ਧਾਮ॥
ਦਸਖਤ ਨਿਜ ਪਕਰ ਗੁਰ ਲਿਖਿਆ॥ ਯਾਦ ਰਖੋ ਮੇਰੀ ਸਭ ਸਿਖਿਆ॥
ਅਨੁਜਹਿ ਭ੍ਰਾਤ ਹਰੀ ਸਿੰਘ ਨਾਮਾ॥ ਸੰਗਤ ਕੀਨੀ ਹਰੀ ਤਮਾਮਾਂ॥
ਹਰੀ ਨਮ ਵਰਖਾ ਕੀ ਅਮਾ॥ ਤਾਰੇ ਸਹਿਸ ਪਤਿਤ ਜੋ ਜਾਮਾਂ॥
ਦੇ ਕਰ ਭਜਨ ਕ੍ਰਿਤਾਰਥ ਕੀਏ ਤਾਂਤੇ ਭਾਏ ਯੋ ਮਮ ਹੀਏ॥

### ਅਗੇ ਸਿੰਘਾਂ ਪ੍ਰਤੀ

ਸਿੰਘਨ ਕੋ ਭੀ ਬਾਰੰ ਬਾਰੇ॥ ਆਹਿ ਤਾਗੀਦ ਰਖੇ ਉਰ ਧਾਰੇ॥
ਬਿਨਾਂ ਨਾਮ ਇਕ ਸੁਵਾਸ ਨ ਖੋਵੋ॥ ਲੋਕ ਪ੍ਰਲੋਕ ਸੁਖੀ ਸਦ ਹੋਵੋ॥
ਮਾਨਸ ਜਨਮ ਦੁਲਭ ਇਹ ਪਾਯੋ॥ ਸੁਵਾਸ ਸੁਵਾਸ ਹਰਿ ਨਾਮ ਧਿਆਯੋ॥
ਦੇਖੋ ਹੈ ਬਾਢੀ  ਮਮ ਜਾਤੀ॥ ਸ੍ਰੀ ਗੁਰੂ ਦਯਾ ਕੀਨ ਬਖਯਾਤੀ॥
ਤਾਂਤੇ ਭਜਨ ਸਰਬ ਸੁਖ ਖਾਨ॥ ਸਦਾ ਅਨੰਦ ਕਰੈ ਕਲਿਆਨ॥

### ਸ੍ਰੀ ਭੈਣੀ ਸਾਹਿਬ ਵਿਚ ਸਦਾ ਬਰਤ

ਦੁਨੀਆਂ ਭਰ ਵਿਚ  ਅਨੇਕਾਂ ਹੀ ਲੰਗਰਖਾਨੇ ਅਤੇ ਉਸ ਵਿਚ ਪ੍ਰਸ਼ਾਦੇ ਪਕਾਉਣ ਵਾਲੀਆਂ ਲੋਹਾ ਵੀ ਅਨਗਿਣਤ ਹੋਣਗੀਆਂ ਤੇ ਇਸੇ ਤਰ੍ਹਾਂ ਹੀ ਟਾਈਮ ਟੇਬਲ ਅਨੁਸਾਰ ਖੁਲਣ ਵਾਲੇ ਸਦਾ ਬਰਤ ਹੀ ਅਨੇਕਾਂ ਹੋਣਗੇ। ਪਰ ਜਿਹੜੀ ਲੋਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੰਮਤ ੧੯੧੯ ਬਿਕ੍ਰਮੀ ਨੂੰ ਸ੍ਰੀ ਭੈਣੀ ਸਾਹਿਬ ਵਿਚ ਲੰਗਰ ਦੇ ਪ੍ਰਸਾਦਿ ਪਕਾਉਣ ਵਾਸਤੇ ਆਪਣੇ ਕਰ ਕੰਵਲਾਂ ਨਾਲ ਲਾਈ ਹੈ। ਉਸਦੀ ਮਿਸਾਲ ਦੁਨੀਆਂ ਭਰ ਵਿਚੋਂ ਵੀ ਕਿਧਰੇ ਨਹੀਂ ਮਿਲ ਸਕਦੀ। ਉਸ ਪਵਿਤਰ ਤੇ ਅਦੁਤੀ ਲੋਹ ਨੂੰ ਸੁਬਹ ਤੇ ਸ਼ਾਮ ਪ੍ਰਸ਼ਾਦੇ ਪਕਦਿਆਂ ਤਕਰੀਬਨ ਸਵਾ ਸੌ ਸਾਲ ਸੰਮਤ ੨੦੪੨ ਹੋਇਆ ਹੈ। ਉਹ ਲੋਹ ਐਨ ਉਸੇ ਤਰ੍ਹਾਂ ਪ੍ਰਸਾਦੇ ਤਿਆਰ ਕਰ ਰਹੀ ਹੈ। ਜਿਵੇਂ ਸਤਿਗੁਰੂ ਸਚੇ ਪਾਤਸ਼ਾਹ ਜੀ ਚਾਲੂ ਕਰ ਗਏ ਸਨ। ਇਸ ਲੋਹ ਵਿਚ ਇਕ ਬਰੀਕ ਜਿਹਾ ਛੇਕ ਹੈ। ਸ਼ਾਇਦ ਨਿਸ਼ਾਨੀ ਵਜੋਂ ਸ੍ਰੀ ਸਤਿਗੁਰੂ ਜੀ ਨੇ ਰਖਿਆ ਹੋਵੇ। ਪੁਰਾਤਨ ਕਾਲ ਤੋਂ ਉਤਨਾਂ ਹੀ ਹੈ ਜਿਤਨਾ ਲੋਹ ਦੇ ਚਾਲੂ ਕਰਨ ਵੇਲੇ ਸੀ। ਤੇ ਰਹਿੰਦੀ ਦੁਨੀਆਂ ਤਕ ਇਸ ਲੋਹ ਦਾ ਇਸੇ ਤਰ੍ਹਾਂ ਅਨਟੁਟ ਲੰਗਰ ਪਕਦਾ ਰਹੇਗਾ। ਇਹ ਸਤਿਗੁਰੂ ਚੀਨੀ ਵਾਲੇ ਪਾਤਸ਼ਾਹ ਜੀ ਦੀ ਪ੍ਰਤੱਖ ਕਰਾਮਾਤ ਹੈ। (ਦਾਸ ਨੇ ਵੀ ਕਈ ਵਾਰੀ ਇਸ ਲੋਹ ਦੇ ਦਰਸ਼ਨ ਕੀਤੇ ਹਨ - ਉਸੇ ਤਰ੍ਹਾਂ ਹੀ ਪ੍ਰਸਾਦੇ ਪਕਾਉਣ ਦੀ ਸੇਵਾ ਕਰ ਰਹੀ ਹੈ)

ਇਸੇ ਤਰ੍ਹਾਂ ਜਦ ੧੯੧੯ ਸੰਮਤ ਵਿਚ ਲੰਗਰ ਵਾਸਤੇ ਇਹ ਲੋਹ ਸਚੇ ਪਾਤਸ਼ਾਹ ਜੀ ਨੇ ਚਲਾਈ

ਸੀ ਨਾਲ ਹੀ ਸ੍ਰੀ ਭੈਣੀ ਸਾਹਿਬ ਦੀ ਡਿਓਢੀ ਦੇ ਇਕ ਪਾਸੇ ਅਜੇਹੀ ਅਲਮਾਰੀ ਬਣਾਈ ਹੈ ਜਿਸ ਵਿਚ ਹਰ ਵਕਤ (੨੪ ਘੰਟੇ) ਇਕ ਟੋਕਰਾ ਪ੍ਰਸਾਦਿਆਂ ਦਾ ਅਰ ਇਕ ਤਸਲਾ (ਪਤੀਲਾ) ਭਾਜੇ ਦਾ ਪਿਆ ਰਹੇ। ਅਤੇ ਨਾਲ ਹੀ ਕਰਮ ਵਾਰ ਸਿੰਘ ਦੀ ਹਰਿ ਵਕਤ ਡਿਊਟੀ ਲਾ ਦਿਤੀ ਕਿ ਹਰ ਵਕਤ ਇਸ ਸਦਾ ਵਰਤ ਲੰਗਰ ਪਾਸ ਬੈਠਾ ਰਹੇ। ਅਰ ਜਿਸ ਵਕਤ ਵੀ ਕੋਈ ਆਇਆ ਯਾਤਰੂ ਪ੍ਰਸਾਦਾ ਮੰਗੇ ਉਸੇ ਵਕਤ ਹੀ ਉਸਨੂੰ ਪ੍ਰਸਾਦਾ ਪ੍ਰੇਮ ਨਾਲ ਛਕਾਇਆ ਜਾਂਦਾ ਹੈ ਕੋਈ ਕਿਸੇ ਨਾਲ ਵਿਤਕਰਾ ਨਹੀਂ ਹੈ।

ਇਸ ਅਲਮਾਰੀ ਦਾ ਨਾਮ (ਸੰਮਤ ੧੯੧੮) ਤੋਂ ਸਦਾ ਵਰਤ ਵਾਲੀ ਅਲਮਾਰੀ ਕਰਕੇ ਬੁਲਾਇਆ ਜਾਂਦਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਦੇ ਪਰਦੇਸ ਗਮਨ ਤੋਂ ਬਾਅਦ ਸ੍ਰੀ ਭੈਣੀ ਸਾਹਿਬ ਵਿਚ ਸਰਕਾਰ ਵਲੋਂ ਕਈ ਤਰ੍ਹਾਂ ਦੀਆਂ ਪਾਬੰਦੀਆਂ ਵੀ ਲਾਈਆਂ ਗਈਆਂ ਤੇ ਕਈ ਕਰੜਾਈਆਂ ਵੀ ਕੀਤੀਆਂ ਜਾਂਦੀਆਂ ਰਹੀਆਂ। ਪਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਸਦਾ ਵਰਤ ਵਾਲੀ ਅਲਮਾਰੀ ਦੇ ਨਿਯਮ ਵਿਚ ਰਤਾ ਭਰ ਵੀ ਫਰਕ ਨਾ ਆਉਣ ਦਿਤਾ ਤੇ ਸਗੋਂ ਇਸ ਹੁਕਮ ਦੀ ਪੂਰੀ ਤਰ੍ਹਾਂ ਪਾਲਨਾ ਕੀਤੀ।

ਜੇਕਰ ਕੋਈ ਕਸਾਈ ਆਦਮੀ ਗਊ ਦੀ ਰਤ ਵਾਲੀ ਲਿਬੜੀ ਛੁਰੀ ਲੈ ਕੇ ਵੀ ਇਥੋਂ ਪ੍ਰਸਾਦਾ ਮੰਗੇ ਤਾਂ ਪ੍ਰਸਾਦਾ ਉਸਨੂੰ ਭੀ ਜ਼ਰੂਰ ਦਿੱਤਾ ਜਾਦਾ ਹੈ। ਪ੍ਰਸਾਦਾ ਦੇਣ ਵੇਲੇ ਕੋਈ ਤਰਕ ਨਹੀਂ ਕਰਨੀ। ਇਹ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ। ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ਿਸ਼ ਨਾਲ ਇਹ ਸਦਾ ਬਰਤ ਸ੍ਰੀ ਭੈਣੀ ਸਾਹਿਬ ਉਸ ਵਕਤ ਤੋਂ ਚਲਦਾ ਆ ਰਿਹਾ ਹੈ ਅਤੇ ਚਲਦਾ ਰਹੇਗਾ।

## ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ
## ਕੁਝ ਅਮੋਲ ਬਚਨ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਜੇ ਭਗਵਾਨ ਦਾ ਰੂਪ ਆਖ ਦਿਤਾ ਜਾਵੇ ਤਾਂ ਸੱਚ ਹੀ ਸੱਚ ਹੈ ਜਿਵੇਂ ਧੀਰਜ ਤੇ ਧਰਮ ਵਿਚ ਭਗਵਾਨ ਵਿਸ਼ਨੂੰ ਦਾ ਕੋਈ ਸਾਨੀ ਨਹੀਂ। ਤਿਵੇਂ ਧੀਰਜ ਖਿਮਾ ਯਾ ਧਰਮ, ਸਤਿ ਸੰਤੋਖ ਤੇ ਨਿਮ੍ਰਤਾ ਸਾਰੀ ਦੁਨੀਆਂ ਦੀ ਸਚੇ ਪਾਤਸ਼ਾਹ ਜੀ ਦੇ ਪਾਸ ਹੀ ਸੀ।

ਸਤਿਗੁਰੂ ਜੀ ਦਾ ਜੀਵਨ ਉਨ੍ਹਾਂ ਵਡੇ ਵਡੇ ਤਪੀਆਂ ਨਾਲੋਂ ਭੀ ਵਧੇਰੇ ਸਖਤ ਸੀ। ਜਿਹੜੇ ਸਰਦੀ ਦੇ ਮਹੀਨੇ ਜਲ ਧਾਰਾ ਅਤੇ ਜੇਠ ਹਾੜ ਦੇ ਦਿਨਾਂ ਵਿਚ ਪੰਜ ਪੰਜ ਧੂਣੀਆਂ ਤਪਦੇ ਹਨ। ਕਿਉਂਕਿ ਜਲ ਧਾਰਾ ਤੇ ਧੂਣੀਆਂ ਦੀ ਤਪ ਸਾਧਨਾ ਕੁਝ ਦਿਨਾਂ ਤਕ ਹੀ ਸੀਮਤ ਹੁੰਦੀ ਹੈ। ਪਰ ਠੰਡੀ ਮੂਰਤ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਦੁਆਲੇ ਜੀਵਨ ਭਰ ਸ੍ਰੀ ਸਤਿਗੁਰੂ ਜੀ ਦਾ ਵਿਛੋੜੇ ਵਿਚ ਬ੍ਰਿਹੋ ਵਕਤੀ ਹੂਕ ਮਾਰਨੀ, ਅੰਗਰੇਜ਼ਾਂ ਦੀ ਸਖਤ ਪਾਬੰਦੀ, ਸ੍ਰੀ ਭੈਣੀ ਸਾਹਿਬ ਦੇ ਡਿਉਢੀ ਦਰਵਾਜ਼ੇ ਅਗੇ ਪੁਲਿਸ ਦੀ ਚੌਂਕੀ ਬੈਠੀ ਰਹਿਦੀ। ਰੰਗੂਨ ਜਾਂਦੇ ਆਉਂਦੇ ਸਿੰਘਾਂ ਦੀ ਚਿੰਤਾ, ਦਰਸ਼ਨ ਕਰਨ ਆਏ ਸਿੰਘਾਂ ਦੀ ਰਿਹਾਇਸ਼ ਆਦਿਦਾ ਪ੍ਰਬੰਧ ਤਸਲੀ ਬਖਸ਼ ਨਾ ਹੋ ਸਕਣਾ। ਕਈ ਪਿੰਡ ਦੇ ਵਿਰੋਧੀ ਲੋਕਾਂ ਨੇ ਸੂਹਾ ਲੈਂਦੇ ਫਿਰਨਾ। ਕਈ ਪੁਰਾਣੇ ਸਿੰਘਾਂ ਵਲੋਂ ਬੇਧਿਆਨੀ ਬੇਵਿਸ਼ਵਾਸੀ ਕਾਰਨ ਕੌੜੇ




ਯਤਨ। ਦੂਜਾ ਬੀਬੀ ਨੰਦਾ ਵਲੋਂ ਹਰਿ ਵੇਲੇ ਦੇ ਤਾਨੇ ਮੇਹਣੇ ਤੇ ਮੰਦੇ ਬੋਲ ਆਦਿਕ। ਅਨੇਕਾਂ ਮਾਨਸਿਕ ਧੂਣੀਆਂ ਧੁਖਦੀਆਂ ਹੀ ਰਹੀਆਂ। ਪਰ ਧਨ ਸਨ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਜਿਨਾਂ ਦੀ ਸਹਿਨ ਸ਼ੀਲਤਾ ਨੂੰ ਕੋਈ ਵਡੀ ਤੋਂ ਵਡੀ ਧੂਣੀ ਵੀ ਨਾ ਗਰਮਾ ਸਕੀ।

## ਉਦਾਰਤਾ ਤੇ ਸਦਭਾਵਨਾ ਦੀ ਹੱਦ

ਨਾਮਧਾਰੀ ਇਤਿਹਾਸ ਵਿਚ ਜ਼ਿਕਰ ਹੈ ਕਿ ਸੰਮਤ ੧੯੫੬ ਵਿਚ ਬਾਰਸ ਨ ਹੋਣ ਕਰਕੇ ਬੀਕਾਨੇਰ (ਰਾਜਸਥਾਨ) ਵਿਚ ਅਨਾਜ ਦਾ ਕਾਲ ਪੈ ਗਿਆ। ਗਰੀਬ ਲੋਕ ਅਨਾਜ ਨਾ ਮਿਲਣ ਕਰਕੇ ਬੜੇ ਦੁਖੀ ਹੋਏ ਤੇ ਆਪੋ ਆਪਣੇ ਬਾਲ ਬੱਚੇ ਗਡਿਆਂ ਤੇ ਲੱਦ ਕੇ ਪੰਜਾਬ ਵਿਚ ਆ ਗਏ। ਇਥੇ ਇਹਨਾਂ ਹਜ਼ਾਰਾਂ ਲੋਕਾਂ ਨੂੰ  ਇਕ ਇਕ ਪਿੰਡ ਵਲੋਂ ਵੀ ਰੋਟੀਆਂ ਦੇਣੀਆਂ ਮੁਸ਼ਕਿਲ ਸਨ। ਬੜੀ ਮੁਸ਼ਕਲ ਨਾਲ ਕੁਝ ਵਡੇ ਵਡੇ ਪਿੰਡਾਂ ਵਲੋਂ ਮਸਾਂ ਇਕ ਦੋ ਡੰਗ ਹੀ ਇਨ੍ਹਾਂ ਲੋਕਾਂ ਨੂੰ ਰੋਟੀਆਂ ਖਵਾਲ ਦੇ ਤੇ ਫਿਰ ਇਹਨਾਂ ਨੂੰ ਜਵਾਬ ਦੇ ਦਿੰਦੇ। ਇਸ ਤਰ੍ਹਾਂ ਉਹ ਹਜ਼ਾਰਾਂ ਲੋਕ ਬਚੇ, ਬੁਢੇ ਤੇ ਤੀਵੀਂਆਂ ਸਮੇਤ ਧਕੇ ਧੋੜੇ ਖਾਂਦੇ ਫਿਰਦੇ ਤੇ ਫਿਰਾਂਦੇ ਸ੍ਰੀ ਭੈਣੀ ਸਾਹਿਬ ਆ ਗਏ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਵੀ ਪਤਾ ਲਗਾ ਕੇ ਇਹ ਲੋਕ ਦੁਖੀ ਪੀੜਤਾਂ ਦੇ ਮਾਰੇ ਆਏ ਹਨ ਤਾਂ ਸਚੇ ਪਾਤਸ਼ਾਹ ਜੀ ਨੇ ਵਿਚਾਰ ਕੇ ਖੁਲ੍ਹੇ ਥਾਂਹ ਉਹਨਾਂ ਲੋਕਾਂ ਦਾ ਡੇਰਾ ਲਵਾ ਦਿੱਤਾ ਤੇ ਲਾਂਗਰੀਆਂ ਨੂੰ ਹੁਕਮ ਦਿਤਾ ਕਿ ਲੰਗਰ ਵਿਚ ਮੋਠ, ਬਾਜਰੇ ਤੇ ਮਕੀ ਦੇ ਦਲੀਏ ਦਾ ਖਿਚੜਾ ਬਣਾਇਆ ਜਾਇਆ ਕਰੇ ਤੇ ਦੋ ਦੋ ਪ੍ਰਸਾਦੇ ਹਰੇਕ ਜੀਅ ਪ੍ਰਤੀ ਦੇ ਕੇ ਖਿਚੜਾ ਵਰਤਾਇਆ ਜਾਇਆ ਕਰੇ। ਪਰ ਇਨਾਂ ਦੁਖਿਆਰਿਆਂ ਨੂੰ ਹੋਰ ਕਿਧਰੇ ਜਾਣ ਵਾਸਤੇ ਕੋਈ ਨਾ ਆਖੇ। ਇਸੇ ਤਰ੍ਹਾਂ ਕਾਫੀ ਸਮਾਂ ਬੀਤ ਗਿਆ। ਰੋਜ਼ ਦੋ ਵੇਲੇ ਉਨ੍ਹਾਂ ਰਾਜਸਥਾਨੀ ਲੋਕਾਂ ਨੂੰ  ਲਗਾ ਲੰਗਰ ਵਰਤਨ। ਪਹਿਲਾਂ ਲੰਗਰ ਵੀ ਉਸੇ ਤਰ੍ਹਾਂ ਵਰਤਦਾ ਰਿਹਾ ਜੋ ਆਏ ਗਏ ਯਾਤਰੂ ਪ੍ਰਸ਼ਾਦਾ ਛਕਦੇ। ਉਸ ਵਕਤ ਦੇ ਪੁਲਿਸ ਇੰਨਚਾਰਜ ਬਾਰ ਬਰਟਨ ਨੂੰ ਇਸ ਲੰਗਰ ਦਾ ਪਤਾ ਲਗਾ ਕਿ ਹਜ਼ਾਰਾਂ ਰਾਜਸਥਾਨੀ ਸ੍ਰੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦੇ ਡੇਰੇ ਆ ਉਤਰੇ ਹਨ ਤੇ ਰੋਜ਼ ਦੋ ਵੇਲੇ ਲੰਗਰ ਛਕਾਉਂਦੇ ਹਨ। ਉਹ ਪਹਿਲਾਂ ਆਪ ਆਇਆ ਕਿ ਕਿਤਨੇ ਲੋਕ ਲੰਗਰ ਛਕਦੇ ਹਨ - ਵੇਖਿਆ ਤਾਂ ਹੈਰਾਨ ਰਹਿ ਗਿਆ। ਤੇ ਫਿਰ ਉਸਨੇ ਡੀ ਸੀ ਜ਼ਿਲਾ ਲੁਧਿਆਣਾ ਨੂੰ ਜਾ ਕੇ ਇਸ ਲੰਗਰ ਦੀ ਰਿਪੋਰਟ ਲੈਣ ਵਾਸਤੇ ਘਲਿਆ। ਅਰ ਨਾਲ ਹੀ ਬੜੀ ਹੈਰਾਨੀ ਦਸੀ ਕਿ ਪਤਾ ਨਹੀਂ ਲਗਦਾ ਕਿ ਭੈਣੀ ਸਾਹਿਬ ਵਾਲੇ ਗੁਰੂ ਇਨਾਂ ਅਨਾਜ ਕਿਥੋਂ ਮੰਗਵਾ ਰਹੇ ਹਨ। ਬਾਰ ਬਰਟਨ ਦੀ ਰਿਪੋਰਟ ਤੇ ਡੀ ਸੀ ਲੁਧਿਆਣਾ ਨੇ ਆਪ ਖੁਦ ਆ ਕੇ ਵੇਖਿਆ  ਤਾਂ ਹਜ਼ਾਰਾਂ ਦੀ ਤਦਾਦ ਵਿਚ ਲੋਕ ਜੋ ਭੁਖ ਦੇ ਮਾਰੇ ਹੋਏ ਹਨ, ਇਹ ਏਨੇ ਲੋਕ ਲੰਗਰ ਛਕਕੇ ਅਨੰਦ  ਮਾਣ ਰਹੇ ਹਨ।

## ਡੀ ਸੀ ਆਪ ਸਤਿਗੁਰੂ ਜੀ ਦੇ ਪਾਸ ਗਿਆ

ਡੀ ਸੀ ਸਾਹਿਬ ਆਪ ਸੱਚੇ ਪਾਤਸ਼ਾਹ ਜੀ ਦੇ ਦਰਸ਼ਨਾਂ ਨੂੰ ਖੂਹ ਵਾਲੀ ਕੋਠੀ ਤੇ ਗਿਆ ਤੇ ਟੋਪੀ ਸਿਰ ਤੋਂ ਉਤਾਰ ਕੇ ਮੱਥਾ ਵੀ ਟੇਕਿਆ। ਪਹਿਲਾਂ ਤਾਂ ਉਸਨੇ ਇਸ ਲੰਗਰ ਦੀ ਪ੍ਰਸੰਸਾ ਕੀਤੀ ਤੇ ਫਿਰ ਹੱਥ ਜੋੜ ਕੇ ਆਖਿਆ ਗੁਰੂ ਸਾਹਿਬ ਜੀ ਕਿਤਨਾ ਚਿਰ ਐਸਾ ਲੰਗਰ ਇਨਾਂ ਹਜ਼ਾਰਾਂ ਲੋਕੋ ਕੋ ਦੇਵੋਗੇ। ਇਹ ਸੱਚੇ ਪਾਤਸ਼ਾਹ ਜੀ ਸੁਣਕੇ ਬਚਨ ਕੀਤਾ ਇਹ ਸਭ ਚੀਨੀ ਵਾਲੇ ਸਤਿਗੁਰੂ ਜੀ ਦੀ ਬਖਸ਼ਿਸ਼ ਨਾਲ ਸਾਡੇ ਪਾਸ ਕੋਈ ਕਿਸੇ ਕਿਸਮ ਦਾ ਪਦਾਰਥ ਜਾਂ ਵਸਤੂ  ਨਹੀਂ ਹੋਵੇਗੀ। ਉਤਨਾ ਚਿਰ ਇਹ ਗੁਰੂ ਕਾ ਲੰਗਰ ਚਲਦਾ  ਰਹੇਗਾ।

ਫਿਰ ਡੀ ਸੀ ਨੇ ਆਖਿਆ ਗੁਰੂ ਜੀ ਇਹ ਲੋਕ ਤੁਹਾਡਾ ਸਭ ਕੁਝ ਖਾ ਜਾਣਗੇ - ਅਗਰ ਸਭ

ਕੁਛ ਖਟਮ ਹੋ ਜਾਂਹੇ ਤੋ ਫਿਰ ਆਪ ਗੁਰੂ ਜੀ ਕੀ ਕਰੋਗੇ। ਦੀਨ ਦਿਆਲ ਸਤਿਗੁਰੂ ਜੀ ਬਚਨ ਕੀਤਾ ਕਿ ਸਾਹਿਬ ਫਿਰ ਅਸੀਂ ਭੀ ਇਨ੍ਹਾਂ ਲੋਕਾਂ ਦੇ ਨਾਲ ਹੀ ਤੁਰ ਪਵਾਂਗੇ। ਡੀ ਸੀ ਸਤਿਗੁਰੂ ਹਰੀ ਸਿੰਘ ਜੀ ਦੇ ਇਨ੍ਹਾਂ ਬਚਨਾਂ ਤੋਂ ਬਹੁਤ ਹੀ ਦੁਖੀ ਪ੍ਰਭਾਵਤ ਹੋਇਆ। ਡੀ ਸੀ ਨੇ ਅਰਜ ਕੀਤੀ ਕਿ ਗੁਰੂ ਜੀ ਅੰਗਰੇਜ਼ੀ ਸਰਕਾਰ ਇਸ ਉਦਾਰਤਾ ਤੇ ਸਦਾ ਬਰਤ ਲੰਗਰ ਵੇਖਕੇ ਬਹੁਤ ਖੁਸ਼ ਹੋ ਕੇ ਮਿੰਟਗੁੰਮਰੀ ਵਿਚ ਵੰਡੀ ਜਾ ਰਹੀ ਉਪਜਾਊ ਜ਼ਮੀਨ ਦੇ ੮੦ ਮੁਰਬੇ ਇਸ ਲੰਗਰ ਵਾਸਤੇ ਆਪ ਕੋ ਦੇਣਾ ਚਾਹਤੀ ਹੈ। ਸਤਿਗੁਰੂ ਜੀ ਨੇ ਸਾਹਿਬ ਨੂੰ ਹੱਸਕੇ ਬਚਨ ਕੀਤਾ ਕਿ ਅਸੀਂ ਇਹ ਮੁਰਬੇ ਪਹਿਲਾਂ ਹੀ ਆਪਣੇ ਸਮਝਦੇ ਹਾਂ। ਤੁਹਾਡੇ ਪਾਸੋਂ ਅਸੀਂ ਤਾਂ ਲਈਏ ਜੇ ਤੁਸੀਂ ਮੁਰਬੇ ਮੁਲ ਲਏ ਹੋਣ - ਤੁਹਾਨੂੰ ਪੰਜਾਬ ਦੇ ਮਾਲਕ ਸਮਝਦੇ ਹੋਈਏ। ਤਾਂ ਡੀ ਸੀ ਦੇਸ਼ ਭਗਤੀ ਵਾਲੀ ਕਟੜਤਾ ਦੀ ਭਾਵਨਾ ਤੋਂ ਹੈਰਾਨ ਹੋ ਕੇ ਮੱਥਾ ਟੇਕ ਕੇ ਵਾਪਸ ਲੁਧਿਆਣੇ ਚਲਾ ਗਿਆ। ਕੁਦਰਤੀ ਥੋੜੇ ਚਿਰ ਬਾਅਦ ਬਹੁਤ ਹੀ ਬਾਰਸ਼ ਹੋਈ - ਲੋਹ ਹੇਠਾਂ ਬਾਲਣ ਦੀ ਘਾਟ ਬਾਬਤ ਲਾਂਗਰੀਆਂ ਅਰਜ ਕੀਤੀ ਤਾਂ ਸ੍ਰੀ ਸਤਿਗੁਰੂ ਜੀ ਨੇ ਇਕ ਕੋਠਾ ਢਾਹ ਦੇਣ ਦਾ ਹੁਕਮ ਦੇ ਦਿੱਤਾ। ਪਰ ਸਮੇਂ ਸਿਰ ਵਰਖਾ ਹੋ ਜਾਣ ਕਰਕੇ ਸਾਰੇ ਲੋਕ ਕਾਲ ਗ੍ਰਹਿਸਤ ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਹਰੀ ਸਿੰਘ ਦੀ ਜੈ ਜੈ ਦੇ ਨਾਅਰੇ ਲਾਉਂਦੇ ਹੋਏ ਆਪਣੇ ਆਪਣੇ ਪਿੰਡਾਂ ਨੂੰ ਵਾਪਸ ਪਰਤ ਗਏ। ਪਰ ਪੰਜਾਬ ਦੇ ਅਨੇਕਾਂ ਲੋਕਾਂ ਦਾ ਮੇਲਾ ਹਰ ਰੋਜ਼ ਲਗਾ ਹੀ ਰਹਿੰਦਾ। ਉਸ ਤਪਦੀ ਲੋਹ ਨੇ ਅਜ ਤਕ ਕੋਈ ਵੀ ਲੰਗਰ ਛਕੇ ਤੋਂ ਬਿਨਾਂ ਨਹੀਂ ਜਾਣ ਦਿੱਤਾ।

ਇਸੇ ਤਰ੍ਹਾਂ ਬਾਗੜੀਆ ਦੇਸ਼ ਵਿਚ ਵੀ ੧੯੫੬ ਬਿਕ੍ਰਮੀ ਨੂੰ ਭਾਰੀ ਕਾਲ ਪੈ ਗਿਆ। ਇਹ ਵੀ ਵਿਚਾਰੇ ਬਾਗੜੀਏ ਬੰਦੇ ਬੁਢੇ ਬਾਲੇ ਮਾਈਆਂ ਬੀਬੀਆਂ ਸਿਰਾਂ ਤੇ ਲੋੜੀਦਾ ਸਾਮਾਨ ਚੁਕਕੇ ਪੰਜਾਬ ਵਲ ਤੁਰ ਪਏ। ਅਖੀਰ ਤੁਰਦੇ ਫਿਰਦੇ ਸ੍ਰੀ ਭੈਣੀ ਸਾਹਿਬ ਆ ਡੇਰੇ ਆਏ। ਸੈਂਕੜਿਆਂ ਦੀ ਗਿਣਤੀ ਵਿਚ ਪੰਗਤਾਂ ਲੁਆ ਕੇ ਪ੍ਰਸ਼ਾਦੇ ਛਕਾਏ ਜਾਂਦੇ। ਛੋਟੇ ਛੋਟੇ ਬੱਚਿਆਂ ਨੂੰ ਮਾਤਾ ਜੀਵਨ ਕੌਰ ਅਤੇ ਮਾਤਾ ਫਤਹਿ ਕੌਰ ਦੁਧ ਦੇ ਗੜ੍ਹੇ ਵਰਤਾਉਂਦੇ। ਇਸ ਤਰ੍ਹਾਂ ਨਾਮਧਾਰੀ ਪੰਥ ਦੀ ਵਾਗ ਡੋਰ ਤੇ ਜ਼ਿੰਮੇਂਵਾਰੀ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਨੇ ਸਤਿਗੁਰੂ ਚੀਨੀ ਵਾਲੇ ਪਾਤਸ਼ਾਹ ਜੀ ਦਾ ਹੁਕਮ ਪੂਰਾ ਕੀਤਾ।

## ਸੰਤ ਰਤਨ ਸਿੰਘ ਜੀ ਦਾ ਹਲਕ ਦੂਰ ਕਰਨਾ

ਪਿੰਡ ਖੋਟੇ ਜ਼ਿਲਾ ਫਿਰੋਜ਼ਪੁਰ ਜਿਸ ਨਗਰ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਛੇ ਲੜਕੇ ਲੜਕੀਆਂ ਦੇ ਅਨੰਦ ਕਾਰਜ ਕਰਕੇ ਸਿੱਖ ਸਮਾਜ ਵਿਚ ੧੯੬੩ ਨੂੰ ਆਨੰਦ ਮਰਯਾਦਾ ਕਾਇਮ ਕੀਤੀ ਸੀ। ਇਸ ਨਗਰ ਵਿਚ ਨਾਮਧਾਰੀ ਸਿੰਘ ਬਹੁਤ ਸਨ। ਇਕ ਵਾਰੀ ਸਤਿਗੁਰੂ ਹਰੀ ਸਿੰਘ ਜੀ ਦੇ ਵਕਤ ਇਸ ਨਗਰ ਦੇ ਵਿਚ ਇਕ ਸਿੰਘ ਸੀ ਜਿਸ ਦਾ ਨਾਮ ਸੰਤ ਰਤਨ ਸਿੰਘ ਜੀ ਨੂੰ ਹਲਕੇ ਕੁਤੇ ਦੇ ਵਢ ਜਾਣ ਕਾਰਨ ਹਲਕ ਕੁਦ ਗਿਆ। ਸੰਤ ਰਤਨ ਸਿੰਘ ਲਗਾ ਲੋਕਾਂ ਨੂੰ ਵਢਣ -ਲੋਕੀਂ ਬਹੁਤ ਦੁਖੀ ਹੋਏ। ਪਿੰਡ ਵਾਲੇ ਸਿੰਘਾਂ ਨੇ ਤੇ ਘਰਦਿਆਂ ਨੇ ਸਲਾਹ ਕਰਕੇ ਇਸ ਨੂੰ ਬੜੇ ਯਤਨ ਨਾਲ ਕਾਬੂ ਕਰਕੇ ਮੰਜੀ ਤੇ ਜਕੜ ਕੇ ਵਾਹੋ ਦਾਹੀ ਸ੍ਰੀ ਭੈਣੀ ਸਾਹਿਬ ਲੈ ਆਂਦਾ। ਅਗੋ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਲੰਗਰ ਛਕਣ ਵਾਸਤੇ ਇਸ਼ਨਾਨ ਕਰ ਰਹੇ ਸਨ। ਘਬਰਾਏ ਹੋਏ ਸਿੰਘਾਂ ਨੇ ਇਕ ਦਮ ਆਣਕੇ ਅਰਜ ਕੀਤੀ ਕਿ ਸਚੇ ਪਾਤਸ਼ਾਹ ਜੀ ਸੰਤ ਰਤਨ ਸਿੰਘ ਹਲਕਿਆ ਹੋਇਆ ਹੈ - ਬੜੀ ਮੁਸ਼ਕਿਲ ਨਾਲ ਆਪ ਜੀ ਦੇ ਪਾਸ ਲਿਆਏ ਹਾਂ। ਉਸ ਉਤੇ ਕਿਰਪਾ ਕਰੋ। ਸਚੇ ਪਾਤਸ਼ਾਹ ਕਛਹਿਰਾ ਬਦਲ ਸਿਰ ਤੇ ਇਕ ਪਰਨਾ ਲਪੇਟ ਛੇਤੀ ਨਾਲ ਆ ਕੇ ਹੁਕਮ ਕੀਤਾ ਇਸਦੇ ਸਾਰੇ ਰਸੇ ਲਾਹ ਦੇਵੋ ਤੇ ਧਰਤੀ ਉਤੇ

ਮੂਧਾ ਲਿਟਾ ਦੇਵੋ। ਝਟ ਪਟ ਉਸੇ ਤਰ੍ਹਾਂ ਕੀਤਾ ਗਿਆ। ਦੂਖ ਨਿਵਾਰਨ ਸਤਿਗੁਰੂ ਹਰੀ ਸਿੰਘ ਜੀ ਸਮੇਤ ਪਊਣਿਆਂ ਉਸ ਦੀ ਪਿਠ ਤੇ ਚੜ੍ਹ ਕੇ ਦੋ ਤਿੰਨ ਵਾਰੀ ਏਧਰ ਉਧਰ ਚਰਨ ਟਿਕਾਏ ਤਾਂ ਇਤਨੇ ਚਿਰ ਨੂੰ ਸੰਤ ਰਤਨ ਸਿੰਘ ਨੂੰ ਇਉਂ ਪਤਾ ਲਗਾ ਜਿਵੇਂ ਸੁਤਾ ਉਠਿਆ ਹੋਵੇ। ਤੇ ਧੰਨ ਸਤਿਗੁਰੂ ਹਰੀ ਸਿੰਘ ਜੀ ਧੰਨ ਸਤਿਗੁਰੂ ਹਰੀ ਸਿੰਘ ਜੀ ਉਚੀ ਉਚੀ ਆਖਣ ਲਗ ਪਿਆ। ਸਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਇਸ ਨੂੰ ਜਲ ਪ੍ਰਸ਼ਾਦ ਛਕਾਵੋ ਨਾਲੇ ਇਸ ਨੂੰ ਆਖੋ ਕਿ ਤੂੰ ਹੁਣ ਰਾਜੀ ਹੋ ਗਿਆ ਹੈ। ਇਸੇ ਤਰ੍ਹਾਂ ਸੰਤ ਰਤਨ ਸਿੰਘ ਸਤਿਗੁਰੂ ਕਿਰਪਾ ਸਦਕਾ ਨੌਬਰ ਨੌ ਹੋ ਕੇ ਸਾਥੀਆਂ ਨਾਲ ਆਪਣੇ ਨਗਰ ਖੇਟਿਆਂ ਨੂੰ ਗਿਆ।

## ਰਾਮਸਰ ਦੀ ਮਹਾਨਤਾ ਤੇ ਪਲੇਗ ਤੋਂ ਛੁਟਕਾਰਾ
## ਸਤਿਗੁਰੂ ਪੂਰਾ ਵੈਦ ਹੈ॥

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਵੇਲੇ ਦੇਸ਼ ਵਿਚ ਪਲੇਗ ਦੀ ਬਿਮਾਰੀ ਪੈ ਗਈ ਜਿਸ ਨਾਲ ਘਰਾਂ ਦੇ ਘਰ ਤੇ ਪਰਿਵਾਰਾਂ ਦੇ ਪਰਿਵਾਰ ਮੌਤ ਦੀ ਲਪੇਟ ਵਿਚ ਆ ਗਏ। ਸ੍ਰਦਾਰ ਖੁਸ਼ਹਾਲ ਸਿੰਘ ਜੀ ਪਿੰਡ ਰਾਖ ਵਾਲਿਆਂ ਨੇ ਲੋਕਾਂ ਨੂੰ ਦੁਖੀ ਤੇ ਰੋਂਦੇ ਕੁਰਲਾਂਦਿਆਂ ਨੂੰ ਵੇਖਕੇ ਇਕ ਦਿਨ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿਚ ਸ੍ਰੀ ਭੈਣੀ ਸਾਹਿਬ ਆ ਕੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਸਾਨੂੰ ਪਲੇਗ ਦੀ ਬਿਮਾਰੀ ਨੇ ਬਹੁਤ ਦੁਖੀ ਕਰ ਰਖਿਆ ਹੈ। ਪੰਜ ਪੰਜ- ਸਤ- ਸਤ ਹਰ ਰੋਜ਼ ਦੇ ਸਰੀਰ ਪਲੇਗ ਨਾਲ ਮਰਦੇ ਹਨ। ਪਿੰਡਾਂ ਦੇ ਪਿੰਡ ਤੇ ਸ਼ਹਿਰਾਂ ਦੇ ਸ਼ਹਿਰ ਖਾਲੀ ਹੋ ਗਏ ਹਨ। ਆਪ ਕਿਰਪਾ ਕਰੋ ਇਸ ਭੈੜੀ ਬਿਮਾਰੀ ਤੋਂ ਬਚਾ ਲਵੋ ਵਾਸਤਾ ਈ ਚੀਨੀ ਵਾਲੇ ਪਾਤਸ਼ਾਹ ਜੀ ਦਾ। ਦੂਖ ਨਿਵਾਰਨ ਸਤਿਗੁਰੂ ਜੀ ਨੇ ਬਚਨ ਕੀਤਾ - ਭਾਈ ਖੁਸ਼ਹਾਲ ਸਿੰਘ ਜੀ ਜਿਸਨੇ ਇਸ ਭੈੜੀ ਪਲੇਗ ਕੋਲੋਂ ਪਲਾ ਛਡਵਾਉਣਾ ਹੋਵੇ ਉਹ ਭਾਵੇਂ ਇਸਤਰੀ ਹੋਵੇ ਚਾਹੇ ਮਰਦ ਹੋਵੇ ਸ੍ਰੀ ਭੈਣੀ ਸਾਹਿਬ ਆ ਕੇ ਇਸ ਪਵਿਤਤਰ ਰਾਮਸਰ ਦੀ ਕਾਰ ਸੇਵਾ ਕਰੇ। ਜਿਹੜਾ ਵੀ ਕੋਈ ਸਰੀਰ ਆ ਕੇ ਰਾਮਸਰ ਦੀ ਕਾਰ ਸੇਵਾ ਕਰੇਗਾ ਉਸ ਵਲ ਪਲੇਗ ਨਹੀਂ ਆਵੇਗੀ। ਜਦ ਖੁਸ਼ਹਾਲ ਸਿੰਘ ਜੀ ਨੇ ਸਤਿਗੁਰੂ ਜੀ ਦਾ ਇਹ ਹੁਕਮ ਸੁਣਿਆ ਤਾਂ ਆਪਣੇ ਪਿੰਡ ਰਾਖ ਵਾਲੇ ਆ ਕੇ ਲੋਕਾਂ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਹੁਕਮ ਦਸਿਆ ਤਾਂ ਨਗਰ ਦੇ ਲੋਕ ਬਹੁਤ ਸਾਰੇ ਤੇ ਸਗੋਂ ਹੋਰ ਆਲੇ ਦੁਆਲੇ ਦੇ ਲੋਕਾਂ ਨੇ ਵੀ ਇਕ ਦਮ ਸ੍ਰੀ ਭੈਣੀ ਸਾਹਿਬ ਵਲ ਵਹੀਰਾਂ ਘਤ ਲਈਆਂ। ਅਰ ਜਾ ਕੇ ਰਾਮਸਰ ਦੀ ਕਾਰ ਸੇਵਾ ਵਿਚ ਜੁਟ ਗਏ। ਫਿਰ ਕੀ ਸੀ ਥੋੜੇ ਦਿਨਾਂ ਬਾਅਦ ਹੀ ਸੱਚੇ ਪਾਤਸ਼ਾਹ ਜੀ ਨੇ ਰਾਮਸਰ ਤੇ ਆ ਕੇ ਬਚਨ ਕੀਤਾ। ਭਾਈ ਜਿਸਦਾ ਦਿਲ ਕਰਦਾ ਹੈ ਉਹ ਹਰ ਹੋਰ ਸੇਵਾ ਕਰੇ ਨਹੀਂ ਤਾਂ ਜਾਉ ਜਾ ਕੇ ਘਰਾਂ ਦਾ ਪਤਾ ਲਵੋ - ਹੁਣ ਪਲੇਗ ਕਿਸੇ ਦਾ ਕੁਝ ਨਹੀਂ ਵਿਗਾੜੇਗੀ। ਇਸ ਤਰ੍ਹਾਂ ਸਭ ਲੋਕਾਂ ਨੂੰ ਗੁਰੂ ਜੀ ਨੇ ਪਲੇਗ ਦੀ ਭਿਆਨਕ ਬਿਮਾਰੀ ਤੋਂ ਸਭ ਨੂੰ ਨਜ਼ਾਤ ਕਰਵਾਇਆ ਤਾਂ ਸਭ ਲੋਕ ਗੁਰੂ ਜੀ ਦਾ ਜਸ ਗਾਉਂਦੇ ਹੋਏ ਆਪੋ ਆਪਣੇ ਨਗਰਾਂ ਨੂੰ ਵਾਪਸ ਚਲੇ ਗਏ।

## ਗੁਰੂ ਜੀ ਨੇ ਕੋਹੜ ਰੋਗ ਦੀ ਨਵਿਰਤੀ ਕਰਨੀ

ਪਿੰਡ ਰਾਇਸਰ ਵਿਚ ਇਕ ਬਿੰਨਾ ਨਾਮ ਦਾ ਆਦਮੀ ਰਹਿੰਦਾ ਸੀ। ਰਾਮ ਰਾਪ ਜਪਦਾ ਰਹਿੰਦਾ ਹੱਥੀਂ ਕਿਰਤ ਕਰਕੇ ਖਾਂਦਾ - ਕਿਸੇ ਨੂੰ ਮੰਦਾ ਨਾ ਬੋਲਦਾ ਜਿਥੇ ਬੈਠਣਾ ਰਾਮ-ਰਾਮ ਦਾ ਹੀ ਭਜਨ

ਕਰਨਾ। ਪਿਛਲੇ ਜਨਮ ਵਿਚ ਕੋਈ ਮੰਦਾ ਕਰਮ ਹੋ ਗਿਆ ਹੋਵੇਗਾ। ਹੁਣ ਉਸ ਨੂੰ ਕੋਹੜ ਦੀ ਬਿਮਾਰੀ ਲਗ ਗਈ। ਉਸਦੇ ਘਰਦਿਆਂ ਨੇ ਬਥੇਰਾ ਇਲਾਜ ਕਰਵਾਇਆ ਪਰ ਕਿਧਰੋਂ ਵੀ ਆਰਾਮ ਨਾ ਆਇਆ। ਕੋਹੜ ਦਾ ਦੁਖ ਵਧਦਾ ਹੀ ਗਿਆ। ਪਿੰਡ ਵਾਲਿਆਂ ਦੇ ਆਖਣ ਮੁਤਾਬਕ ਘਰ ਵਾਲਿਆ ਨੇ ਬਿੰਨੇ ਵਾਸਤੇ ਬਾਹਰ ਪਿੰਡੋਂ ਹਟਵੀਂ ਜਗ੍ਹਾ ਤੇ ਇਕ ਛਪਰੀ ਪਾ ਦਿੰਤੀ ਸੀ। ਜੋ ਇਸ ਦੇ ਸਰੀਰ ਵਿਚ

ਵੇਲੇ ਮੈਲਾ ਵਗਦਾ ਰਹਿੰਦਾ ਤੇ ਸਰੀਰ ਵਿਚ ਚੀਸਾਂ ਪੈਂਦੀਆਂ ਰਹਿੰਦੀਆਂ ਸਨ। ਦੇਵ ਨੇਤ ਇਕ ਵਾਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੌਰਾ ਕਰਦੇ ਕਰਦੇ ਪਿੰਡ ਰਾਇਸਰ ਆ ਗਏ। ਪਿੰਡ ਵਿਚ ਰੌਣਕਾਂ ਹੋ ਗਈਆਂ। ਹਰ ਰੋਜ਼ ਆਸਾ ਦੀ ਵਾਰ ਲਗਦੀ। ਸ਼ਾਮ ਵੇਲੇ ਦੀਵਾਨ ਸਜਦੇ ਤੇ ਇਕ ਘੰਟਾ ਨਾਮ ਸਿਮਰਨ ਵੀ ਹਰ ਰੋਜ਼ ਹੁੰਦਾ। ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਲੋਕੀ ਦੂਸਰਿਆਂ ਪਿੰਡਾਂ ਵਿਚੋਂ ਵੀ ਆ ਜਾਂਦੇ। ਗੁਰੂ ਜੀ ਸੇਵਕਾਂ ਦੇ ਘਰੀ ਚਰਨ ਵੀ ਪਾਉਂਦੇ ਤੇ ਮਨੋਕਾਮਨਾ ਵੀ ਪੂਰੀਆਂ ਕਰਦੇ। ਉਸ ਗ੍ਰੀਬ ਬੰਨੇ ਕੋਹੜੀ ਵਾਸਤੇ ਬਾਬੇ ਉਤਮ ਸਿੰਘ ਨੇ ਅਰਜ ਕੀਤੀ। ਸਚੇ ਪਾਤਸ਼ਾਹ ਇਸ ਗਰੀਬ ਬਿੰਨੇ ਉਤੇ ਕਿਰਪਾ ਕਰੋ ਇਹ ਬਹੁਤ ਦੁਖੀ ਹੈ ਪਤਾ ਨਹੀਂ ਇਸ ਨੂੰ ਕੋਹੜ ਕਿਉਂ ਹੋ ਗਿਆ ਹੈ - ਕਿਰਪਾ ਕਰੋ ਦੀਨ ਦਿਆਲ। ਸਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਭਾਈ ਜੀ ਇਸ ਨੂੰ ਭੈਣੀ ਸਾਹਿਬ ਪਹੁੰਚਾ ਦੇਵੋ - ਉਥੇ ਇਸ ਦਾ ਸਾਰਾ ਇਲਾਜ ਕਰਾਂਗੇ ਇਹ ਅਛੀ ਤਰ੍ਹਾਂ ਰਾਜੀ ਹੋ ਜਾਵੇਗਾ। ਘਰ ਦੇ ਬੰਦਿਆਂ ਨੇ ਬਿੰਨੇ ਨੂੰ ਗਡੇ ਤੇ ਪਾ ਕੇ ਸ੍ਰੀ ਭੈਣੀ ਸਾਹਿਬ ਪਹੁੰਚਾ ਦਿਤਾ। ਸਤਿਗੁਰੂ ਜੀ ਬਿੰਨੇ ਨੂੰ ਹੁਕਮ ਕੀਤਾ ਕਿ ਹਰ ਰੋਜ਼ ਤਿੰਨ ਵਾਰੀ ਰਾਮਸਰ ਵਿਚ ਇਸਨਾਨ ਕਰਕੇ ਰਾਮਸਰ ਦੀ ਕਾਰ ਸੇਵਾ ਵੀ ਕਰਿਆ ਕਰ - ਗੁਰੂ ਭਲੀ ਕਰੇਗਾ। ਪਤਾ ਲਗਦਾ ਹੈ ਕਿ ਬਿੰਨੇ ਨੇ ਕੇਵਲ ਤਿੰਨ ਚਾਰ ਦਿਨ ਹੀ ਰਾਮਸਰ ਵਿਚ ਇਸ਼ਨਾਨ ਕੀਤੇ ਅਤੇ ਕਾਰ ਸੇਵਾ ਵੀ ਕੀਤੀ। ਇਸਦਾ ਸਰੀਰ ਬਿਲਕੁਲ ਹੀ ਰੋਗ ਰਹਿਤ ਹੋ ਗਿਆ। ਫਿਰ ਸਾਰੀ ਉਮਰ ਬਿੰਨਾ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਹਜ਼ੂਰ ਸੇਵਾ ਕਰਦਾ ਰਿਹਾ ਮੁੜ ਪਿੰਡ ਨਹੀਂ ਗਿਆ।

## ਮਾਈ ਨੰਦ ਕੌਰ ਦਾ ਕੋਹੜ ਦੂਰ ਕਰਨਾ

ਇਤਿਹਾਸ ਪੜ੍ਹਿਆਂ ਪਤਾ ਲਗਦਾ ਹੈ ਕਿ ਇਕ ਮਾਈ ਨੰਦੀ ੬੦-੬੫ ਸਾਲ ਦੀ ਹੋਵੇਗੀ। ਪਿੰਡ ਸਧਨਾਂ ਦੀ ਸੀ। ਉਸਦੇ ਵੀ ਹੱਥ ਪੈਰ ਕੋਹੜ ਰੋਗ ਨਾਲ ਗਲੇ ਹੋਏ ਸਨ। ਸਤਿਗੁਰੂ ਹਰੀ ਸਿੰਘ ਜੀ ਦਾ ਜਸ ਸੁਣ ਕੇ ਸ੍ਰੀ ਭੈਣੀ ਸਾਹਿਬ ਆ ਕੇ ਆਪਣੇ ਦੁਖ ਦੀ ਨਵਿਰਤੀ ਵਾਸਤੇ ਅਰਜ ਕੀਤੀ। ਗਰੀਬ ਨਿਵਾਜ਼ ਮੈਂ ਬੁਢੀ ਦੁਖਿਆਰੀ ਆਪ ਜੀ ਦਾ ਜਸ ਸੁਣ ਕੇ ਆਪ ਜੀ ਦੇ ਚਰਨਾਂ ਵਿਚ ਆਈ ਹਾਂ। ਭੈੜੀ ਪਲੇਗ ਨੂੰ ਆਪ ਦੂਰ ਕੀਤਾ ਸੀ ਮੇਰੇ ਤੇ ਵੀ ਕਿਰਪਾ ਕਰੋ ਕੋਹੜੀਆਂ ਦੇ ਕੋਹੜ ਵੀ ਦੂਰ ਕਰੋ। ਜਾਣੀ ਜਾਣ ਸਤਿਗੁਰੂ ਜੀ ਬਚਨ ਕੀਤਾ ਮਾਈ ਤੂੰ ਕਿਹੜੇ ਪਿੰਡੋਂ ਆਈ ਹੈ। ਮਾਈ ਨੰਦੀ ਨੇ ਹਥ ਜੋੜ ਕੇ ਆਖਿਆ ਗਰੀਬ ਨਿਵਾਜ ਮੈਂ ਦੁਖਿਆਰਨ ਪਿੰਡ ਸੋਧਨਾਂ ਤੋਂ ਆਈ ਹਾਂ। ਮੇਰੇ ਉਤੇ ਕਿਰਪਾ ਕਰੋ ਇਸ ਭੈੜੇ ਕੋਹੜ ਤੋਂ ਮੁਕਤ ਕਰਾਵੋ। ਸਤਿਗੁਰੂ ਜੀ ਨੇ ਕਿਰਪਾ ਕਟਖਸ਼ ਅਵਲੋਕਨ ਕਰਕੇ ਬਚਨ ਕੀਤਾ। ਮਾਈ ਜੇ ਤੂੰ ਪਿੰਡ ਸਧਨਾਂ ਤੋਂ ਆਈ ਹੈ ਤਾਂ ਤੇਰਾ ਸਰੀਰ ਵੀ ਸੋਧਿਆ ਗਿਆ ਹੈ। ਰਾਮਸਰ ਤੋਂ ਇਸ਼ਨਾਨ ਕਰਕੇ ਪੰਜ ਟੋਕਰੀਆਂ ਕਾਰ ਸੇਵਾ ਵੀ ਕਰਿਆ ਕਰ। ਸਰੋਵਰ ਦੀ ਮਿੱਟੀ ਹੱਥਾਂ ਪੈਰਾਂ ਤੇ ਲਾਇਆ ਕਰ। ਮਾਈ ਨੰਦੀ ਕੁਝ ਦਿਨ ਹੀ ਇਸ਼ਨਾਨ ਕੀਤਾ ਨਾਲ ਹੀ ਕਾਰ ਸੇਵਾ ਵੀ ਕਰਦੀ ਰਹੀ। ਇਕ ਨਾਲ ਹੀ ਮਾਈ ਭਾਗਨ ਜੋ ਡੇਰੇ ਦੀ ਸੇਵਾ ਕਰਦੀ ਹੁੰਦੀ ਸੀ ਸਤਿਗੁਰੂ ਜੀ ਦੇ ਚਰਨਾਂ ਦੀ ਰੇਣ ਦੀ ਇਕ ਚੁਟਕੀ ਭਰਕੇ ਮਾਈ ਨੰਦੀ ਨੂੰ ਜਲ ਵਿਚ ਘੋਲ ਕੇ ਪਿਆਲ ਦਿੱਤੀ। ਬਸ ਫਿਰ ਕੀ ਸੀ ਥੋੜੇ ਦਿਨਾਂ ਵਿਚ ਹੀ ਮਾਈ ਨੰਦੀ ਦੇ ਕੋਹੜ ਦੁਖ ਦੀ ਨਰਵਿਰਤੀ ਹੋ ਗਈ। ਮਾਈ

ਨੰਦੀ ਦੀਆਂ ਉਂਗਲਾਂ ਰਵਾਵਾਂ ਦੀਆਂ ਫਲੀਆਂ ਵਾਂਗ ਸੁੰਦਰ ਨਿਕਲ ਆਈਆਂ। ਮਾਈ ਨੂੰ ਬਿਲਕੁਲ ਆਰਾਮ ਆ ਗਿਆ। ਸਤਿਗੁਰੂ ਜੀ ਨੂੰ ਆਖਦੀ ਏ ਵੇ ਗੁਰੂਆਂ ਤੇਰੀ ਵਡੀ ਸਾਰੀ ਉਮਰ ਹੋਵੇ ਸਚੀ ਤੂੰ ਤੇ ਵੈਦਾ ਦਾ ਵੈਦ ਏ ਧੰਨ ਗੁਰੂ ਹਰੀ ਸਿੰਘ ਜੀ ਧੰਨ ਕੋਹੜੀਆਂ ਦੇ ਕੋਹੜ ਨਵਿਰਤ ਕਰਨ ਵਾਲੇ ਸੱਚੇ ਵੈਦ ਗੁਰੂ ਜੀ ਦੇ ਗੁਣ ਗਾਉਂਦੀ ਹੋਈ ਮਾਈ ਨੰਦਾ ਆਪਣੇ ਘਰ ਸੋਧਨਾ ਆ ਗਈ।

ਸੁਰ ਨਰ ਮੁਨਿ ਜਨ ਅੰਮ੍ਰਿਤ ਖੋਜਦੇ।।
ਸੋ ਅੰਮ੍ਰਿਤ ਗੁਰ ਤੇ ਪਾਇਆ।।

## ਤਪਦਿਕ ਦਾ ਅਨੋਖਾ ਇਲਾਜ

ਗਦੋ ਡੋਬ ਪਿੰਡ ਦਾ ਸ੍ਰ. ਅਮਰ ਸਿੰਘ ਤਪਦਿਕ ਦੀ ਬਿਮਾਰੀ ਨਾਲ ਬਹੁਤ ਦੁਖੀ ਸੀ। ਮੌਤ ਨੂੰ ਆਪ ਅਵਾਜ਼ਾਂ ਮਾਰ ਰਿਹਾ ਸੀ। ਉਸ ਵਕਤ ਦੇ ਡਾਕਟਰਾਂ ਤੇ ਵੈਦ ਹਕੀਮਾਂ ਨੇ ਵੀ ਆਪੋ ਆਪਣੀਆਂ ਦਵਾਈਆਂ ਦੇ ਕੇ ਇਲਾਜ ਕਰਨਾ ਚਾਹਿਆ ਪਰ ਬਿਮਾਰੀ ਨੂੰ ਅਰਾਮ ਨਾ ਆਇਆ। ਇਸੇ ਗਦੋ ਡੋਬ ਪਿੰਡ ਦੇ ਸੰਤ ਸੁੰਦਰ ਸਿੰਘ ਜੀ ਨੇ ਉਸ ਦੇ ਘਰ ਜਾ ਕੇ ਪੁਛਿਆ ਅਮਰ ਸਿੰਘ ਕੀ ਗੱਲ ਏ ਮੌਤ ਨੂੰ ਕਿਉਂ ਅਵਾਜ਼ਾਂ ਮਾਰਦਾ ਏ। ਸੰਤ ਜੀ ਸਰੀਰ ਨੂੰ ਦੁਖ ਬਹੁਤ ਏ ਝਲ ਨਹੀਂ ਹੁੰਦਾ। ਇਸ ਦੁਖ ਨਾਲੋਂ ਤਾਂ ਮੌਤ ਆ ਜਾਵੇ ਤਾਂ ਚੰਗੀ ਹੈ ਪਰ ਮੂੰਹੋਂ ਮੰਗੀ ਮੌਤ ਵੀ ਨਹੀਂ ਆਉਂਦੀ। ਸੰਤ ਜੀ ਕਿਹਾ ਅਮਰ ਸਿੰਘਾ ਅਰਾਮ ਛੇਤੀ ਆ ਜਾਵੇਗਾ ਫਿਕਰ ਨਾ ਕਰ। ਸੰਤ ਜੀ ਕਰੋ ਕਿਰਪਾ ਦਸੋ ਕੋਈ ਇਲਾਜ ਜੋ ਇਸ ਦੁਖੀ ਨੂੰ ਇਸ ਦੁਖ ਤੋਂ ਅਰਾਮ ਆ ਜਾਵੇ। ਵਾਸਤਾ ਏ ਤੁਹਾਡੇ ਗੁਰੂ ਮਹਾਰਾਜ ਦਾ ਮੈਂ ਸਵਾ ਰੁਪਏ ਦਾ ਪ੍ਰਸ਼ਾਦ ਕਰਵਾਵਾਂ ਭੈਣੀ ਸਾਹਿਬ ਜਾ ਕੇ ਮੈਨੂੰ ਅਰਾਮ ਆ ਜਾਵੇ। ਸੁਣ ਅਮਰ ਸਿੰਘਾਂ ਸਤਿਗੁਰੂ ਹਰੀ ਸਿੰਘ ਜੀ ਦੁਖ ਨਿਵਾਰਨਹਾਰ ਸ੍ਰੀ ਭੈਣੀ ਸਾਹਿਬ ਹੈ। ਘਰ ਦਿਆਂ ਨੇ ਮੰਜੇ ਉਪਰ ਪਾ ਕੇ ਭੈਣੀ ਸਾਹਿਬ ਵਲ ਤੁਰ ਪਏ। ਸੰਤ ਸੁੰਦਰ ਸਿੰਘ ਵੀ ਨਾਲ ਤੁਰ ਪਏ। ਭੈਣੀ ਸਾਹਿਬ ਦੀ ਜੂਹ ਆ ਗਈ। ਸੰਤਾਂ ਕਿਹਾ ਮੰਜਾ ਥਲੇ ਰਖ ਦੇਵੋ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰੀਏ ਜੇ ਆਪਣੀ ਨਿਮਾਣਿਆਂ ਦੀ ਕੀਤੀ ਅਰਦਾਸ ਗੁਰੂ ਜੀ ਦੇ ਚਰਨਾਂ ਵਿਚ ਕਬੂਲ ਹੋ ਜਾਵੇ। ਅਕਾਲ ਬੁੰਗੇ ਆ ਖੂਹ ਵਿਚੋਂ ਜਲ ਕਢਕੇ ਪੰਜ ਇਸ਼ਨਾਨਾ ਕਰਕੇ ਜਲ ਛਕਿਆ। ਜਲ ਅਮਰ ਸਿੰਘ ਦੇ ਮੂੰਹ ਵੀ ਪਾਇਆ। ਦਿਲ ਨੂੰ ਕੁਝ ਠੰਡ ਜੇਹੀ ਪੈ ਗਈ। ਸ੍ਰੀ ਭੈਣੀ ਸਾਹਿਬ ਆ ਕੇ ਗੁਰੂ ਚਰਨਾਂ ਵਿਚ ਆ ਬੇਨਤੀ ਕੀਤੀ। ਸੰਤ ਸੁੰਦਰ ਸਿੰਘ ਨੇ ਗੱਲ ਪਲਾ ਪਾ ਹੱਥ ਜੋੜ ਆਖਿਆ - ਸੱਚੇ ਪਾਤਸ਼ਾਹ ਜੀ ਸ੍ਰ. ਅਮਰ ਸਿੰਘ ਨੂੰ ਤਪਦਿਕ ਦੀ ਬਿਮਾਰੀ ਨੇ ਬੜਾ ਤੰਗ ਕੀਤਾ ਹੈ। ਕਿਰਪਾ ਕਰੋ ਦੀਨਾ ਕੇ ਦਾਤੇ ਇਸ ਦਾ ਦੁਖ ਕਟੋ। ਠੰਡੀ ਮੂਰਤੀ ਮੌਜ ਦੇ ਮਾਲਕ ਸਤਿਗੁਰੂ ਹਰੀ ਸਿੰਘ ਜੀ ਨੇ ਬਚਨ ਕੀਤਾ ਮੰਜੇ ਤੋਂ ਉਤਾਰ ਕੇ ਥਲੇ ਬੈਠਾ ਦੇਵੋ। ਅਮਰ ਸਿੰਘ ਨੂੰ ਘਰਦਿਆਂ ਨੇ ਫੜ ਕੇ ਥਲੇ ਜ਼ਮੀਨ ਤੇ ਬਿਠਾ ਦਿੱਤਾ। ਗੁਰੂ ਜੀ ਨੇ ਸਿਰ ਤੇ ਹੱਥ ਫੇਰਿਆ ਕਿਹਾ ਉਠ ਕੇ ਖਲੋ ਜਾ ਅੱਧਾ ਦੁਖ ਕਟਿਆ ਗਿਆ। ਜਲ ਪਾਣੀ ਦੀ ਥਾਂ ਉਸਨੂੰ ਖਟੀ ਲਸੀ ਦਾ ਬਾਟਾ ਛਕਾ ਦਿਤਾ। ਉਪਰੰਤ ਗਰਮ ਗਰਮ ਕੜਾਹ ਪ੍ਰਸ਼ਾਦ ਬਣਵਾ ਕੇ ਛਕਾਇਆ। ਪਿਛਲੇ ਪਹਿਰ ਅੰਬ ਦੇ ਅਚਾਰ ਨਾਲ ਪ੍ਰਸ਼ਾਦਾ ਦੇ ਦਿਤਾ। ਅਰ ਰਾਤ ਨੂੰ ਬਿਰਾਜਣ ਵੇਲੇ ਸਤਿਗੁਰੂ ਜੀ ਨੇ (ਮਾਤਾ ਜਿਉਣ ਕੌਰ ਨੂੰ) ਹੁਕਮ ਦੇ ਕੇ ਆਖਿਆ ਅਮਰ ਸਿੰਘ ਨੂੰ ਗੁਲਕੰਦ ਘੋਲ ਕੇ ਪਿਆਲ ਦੇਣਾ। ਅਮਰ ਸਿੰਘ ਮਨ ਹੀ ਮਨ ਵਿਚ ਪਛਤਾ ਰਿਹਾ ਸੀ ਕਿ ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ - ਕਿਉਂਕਿ ਜੋ ਕੁਝ ਮੈਨੂੰ ਦਿੱਤਾ ਜਾ ਰਿਹਾ ਹੈ ਉਹ ਸਾਰਾ ਕੁਝ ਮੇਰੇ ਇਲਾਜ ਦੇ ਉਲਟ ਹੈ। ਸ਼ਾਇਦ ਜਿਹੜੇ ਚਾਰ ਦਿਨ ਜੀਉਣਾ ਸੀ ਉਹ ਵੀ ਨਾ ਜੀਵਿਆ ਜਾਵੇ।

ਪਰ ਸਤਿਗੁਰੂ ਵੈਦ ਦੇ ਨੁਸਖਿਆਂ ਦਾ ਉਸਦੇ ਬਿਨਾ ਹੋਰ ਕਿਸੇ ਨੂੰ ਕੀ ਪਤਾ ਲਗ ਸਕਦਾ ਹੈ। ਰਾਤ ਸੁਤਿਆਂ ਅਮਰ ਸਿੰਘ ਨੂੰ ਮੂਤ੍ਰ-ਜਲਾਬ ਲਗ ਗਿਆ। ਅਰ ਇਤਨਾ ਪਿਸ਼ਾਬ ਉਸਨੂੰ ਆਇਆ ਕਿ ਦਿਨ ਚੜ੍ਹਦੇ ਨੂੰ ਪਿਸ਼ਾਬ ਦੇ ਰਾਹੀਂ ਸਾਰੀ ਤਪਦਿਕ ਦੀ ਸਾਰੀ ਬਿਮਾਰੀ ਸਰੀਰ ਵਿਚੋਂ ਖਾਰਜ ਹੋ ਗਈ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਅਮਰ ਸਿੰਘਾ ਤੇਰਾ ਦੁੱਖ ਉਸ ਚੀਨੀ ਵਾਲੇ ਪਾਤਸ਼ਾਹ ਨੇ ਕੱਟ ਦਿਤਾ ਹੈ। ਰਾਮਸਰ ਵਿਚ ਇਸ਼ਨਾਨ ਕਰਕੇ ਪੰਜ ਟੋਕਰੀਆਂ ਰੋਜ਼ ਕਾਰ ਸੇਵਾ ਕਰਿਆ ਕਰ। ਸੰਤ ਸੁੰਦਰ ਸਿੰਘ ਨੂੰ ਹੁਕਮ ਕੀਤਾ ਕਿ ਸਰੋਵਰ ਵਿਚੋਂ ਜਲ ਛਕਾ ਲਿਆਵੋ ਬਸ ਹੁਕਮ ਦੀ ਢਿਲ ਸੀ ਕਿ ਅਜ ਹੋਰ ਕਲ ਹੋਰ - ਦੁਖ ਨਸ ਗਿਆ। ਅਮਰ ਸਿੰਘ ਦਾ ਸਰੀਰ ਨਵਾਂ ਨਰੋਆ ਹੋ ਗਿਆ। ਬਿਮਾਰੀ ਤੋਂ ਮੁਕਤ ਹੋ ਗਿਆ। ਦੋ ਤਿੰਨ ਦਿਨ ਹੋਰ ਸਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਬਤੀਤ ਕਰਕੇ ਖੁਸ਼ੀਆਂ ਪ੍ਰਾਪਤ ਕਰਕੇ ਰਾਜੀ ਹੋ ਕੇ ਅਮਰ ਸਿੰਘ ਆਪਣੇ ਨਗਰ ਗਦੋ ਡੋਬ ਚਲਾ ਗਿਆ। ਇਤਿ ਆਦਿਕ ਅਨੇਕਾਂ ਪ੍ਰਾਣੀਆਂ ਦੇ ਸਰੀਰਿਕ ਤੇ ਮਾਨਸਿਕ ਰੋਗਾਂ ਦਾ ਇਲਾਜ ਸਚੇ ਪਾਤਸ਼ਾਹ ਜੀ ਅਲੌਕਿਕ ਢੰਗਾਂ ਨਾਲ ਕਰਕੇ ਦੁਖੀਆਂ ਦੇ ਦੁਖਾਂ ਦੀ ਨਵਿਰਤੀ ਕਰਦੇ ਰਹੇ। ਦਸ ਪੰਦਰਾਂ ਦੀ ਕੀ ਗੱਲ ਸੈਂਕੜੇ ਪ੍ਰਾਣੀ ਜਿਸ ਨੂੰ ਇਸ ਬਿਮਾਰੀ ਦਾ ਕੋਹੜ ਜਾਂ ਤਪਦਿਕ ਦੀ ਸ਼ਿਕਾਇਤ ਹੁੰਦੀ ਝਟ ਸ੍ਰੀ ਭੈਣੀ ਸਾਹਿਬ ਆ ਕੇ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਕੇ ਕਾਰ ਸੇਵਾ ਕਰਕੇ ਇਸ਼ਨਾਨ ਕਰਦਾ ਦਿਨਾਂ ਵਿਚ ਹੀ ਰਾਜੀ ਹੋ ਕੇ ਘਰ ਵਾਪਸ ਪਰਤ ਜਾਂਦਾ। ਸਹਿਜ ਸੁਭਾ ਬੋਲ ਪੈਂਦਾ :-

**ਇਹ ਧਰਤ ਨਸੀਬਾਂ ਵਾਲੀ ਜਿਥੇ ਮੇਰਾ ਗੁਰੂ ਵਸਦਾ**

## ਇਕ ਹੋਰ ਕੋਹੜੀ ਦਾ ਕੋਹੜ ਦੂਰ ਕਰਨਾ

ਇਕ ਉਦਾਸੀ ਸਾਧੂ ਪਿੰਡ ਬੁਰਜ ਜ਼ਿਲਾ ਲੁਧਿਆਣੇ ਵਿਚ ਕਈ ਸਾਲਾਂ ਤੋਂ ਇਜ਼ਤ ਮਾਣ ਨਾਲ ਰਹਿੰਦਾ ਸੀ। ਬਾਵਾ ਜੀ ਦਾ ਨਾਮ ਲੋਕ ਸਦਦੇ। ਬਾਵਾ ਜੀ ਆਏ ਗਏ ਰਾਹੀ ਪਾਂਧੀ ਦੀ ਸੇਵਾ ਵੀ ਕਰਦੇ ਰਹਿਣਾ ਜਲ ਪਾਣੀ ਅਰ ਪ੍ਰਸਾਦੇ ਵੀ ਛਕਾਉਂਦੇ। ਰਾਮ ਅਰਾਮ ਕਰਨ ਵਾਸਤੇ ਮੰਜੀ ਅਤੇ ਕਪੜਾ ਵੀ ਦੇਂਦੇ। ਇਸ ਬਾਵਾ ਜੀ ਤੋਂ ਪਿਛਲੇ ਜਨਮ ਵਿਚ ਪਤਾ ਨਹੀਂ ਗੁਰੂ ਜਾਣੇ ਕੀ ਕੋਈ ਮਾੜਾ ਕਰਮ ਕੁਕਰਮ ਹੋ ਗਿਆ ਹੋਵੇਗਾ। ਇਸ ਜਨਮ ਵਿਚ ਚੰਗੇ ਭਲੇ ਸਰੀਰ ਨੂੰ ਕੋਹੜ ਹੋ ਗਿਆ ਇਲਾਜ ਕਰਨ ਤੇ ਵੀ ਆਰਾਮ ਨਾ ਆਇਆ। ਪਿੰਡ ਦੇ ਲੋਕਾਂ ਨੇ ਬੋਲਣਾ ਤੇ ਕੀ ਸੀ ਕੋਲ ਦੀ ਲੰਘਣਾ ਤੇ ਉਸ ਨੂੰ ਵੇਖਣਾ ਵੀ ਨਹੀਂ ਸਨ ਚਾਹੁੰਦੇ। ਬਾਵਾ ਜੀ ਮੌਤ ਨੂੰ ਆਵਾਜ਼ਾਂ ਮਾਰਨ ਲਗਾ। ਸਰੀਰ ਫਿਟ ਗਿਆ - ਲਹੂ ਪਾਕ ਵਗ ਤੁਰਿਆ। ਇਕ ਗੁਰੂ ਦਾ ਸਿੰਘ ਕੋਲ ਦੀ ਲੰਘਿਆ। ਉਸਨੂੰ ਵੇਖਕੇ ਕਹਿਣ ਲਗਾ ਓਹ ਭਾਈ ਮੇਰੀ ਦੁਖਿਆਰੇ ਕੋਹੜੀ ਦੀ ਗੱਲ ਤੇ ਸੁਣ - ਹਾਏ ਰੱਬਾ ਮੈਂ ਮਰ ਗਿਆ। ਕੀ ਗੱਲ ਏ ਬਾਵਾ ਜੀ ਕੋਲ ਹੋ ਕੇ ਵੇਖਿਆ ਹੈ - ਤੇਰੇ ਕੋਲੋਂ ਤਾਂ ਮੈਨੂੰ ਬਦਬੂ ਆ ਰਹੀ ਹੈ। ਤੇਰੇ ਸਰੀਰ ਵਿਚੋਂ ਤਾਂ ਲਹੂ ਪਾਕ ਪਿਆ ਵਗਦਾ ਏ। ਭਾਈ ਜੀ ਮੈਂ ਚੰਗਾ ਭਲਾ ਸਾਂ ਮੈਨੂੰ ਕੋਹੜ ਹੋ ਗਿਆ। ਮੈਨੂੰ ਇਸ ਕੋਹੜ ਦੀ ਕੋਈ ਦਵਾ ਦਾਰੂ ਦਸ। ਬਾਵਾ ਜੀ ਉਚੀ ਉਚੀ ਭੁਬਾਂ ਮਰਨ ਲਗ ਪਏ। ਸੱਚ ਦੱਸ ਇਸ ਕੋਹੜ ਦਾ ਕੋਈ ਇਲਾਜ ਵੀ ਹੈ ਜਿਸ ਨਾਲ ਮੈਨੂੰ ਆਰਾਮ ਆ ਜਾਵੇ। ਕੋਹੜੀ ਦੀ ਇਸ ਤਰਾਂ ਦੀ ਦੁਖ ਭਰੀ ਫਰਿਆਦ ਸੁਣ ਕੇ ਅਗੋਂ ਭਾਈ ਜੀ ਬੋਲੇ - ਮਹਾਤਮਾ ਜੀ ਦਾਰੂ ਦੁਆ ਹੈ ਡਾਕਟਰ ਵੀ ਰੱਬ ਦਾ ਰੂਪ ਹੈ ਮੈਂ ਅੱਖੀ ਵੀ ਖੁਦ ਵੇਖਿਆ ਹੈ ਸੁਣਿਆ ਵੀ ਹੈ। ਤੇਰੇ ਕੋਹੜ ਨੂੰ ਦੂਰ ਕਰਨ ਵਾਲੇ ਸ੍ਰੀ ਗੁਰੂ ਰਾਮ ਸਿੰਘ ਜੀ ਦੇ ਛੋਟੇ ਭਾਈ ਜੋ ਗੁਰੂ ਹਰੀ ਸਿੰਘ ਜੀ ਦੇ ਨਾਮ ਨਾਲ ਪੁਕਾਰੇ ਜਾਂਦੇ ਹਨ ਸ੍ਰੀ ਭੈਣੀ ਸਾਹਿਬ ਵਿਚ

ਪ੍ਰਗਟ ਹੋਏ ਹਨ। ਹਾਂ ਭਾਈ ਜੀ ਮੈਂ ਗੁਰੂ ਹਰੀ ਸਿੰਘ ਜੀ ਦਾ ਨਾਮ ਸੁਣਿਆ ਹੈ ਪਰ ਬਾਵਾ ਜੀ ਫਿਰ ਉਚੀ ਉਚੀ ਰੋਣ ਲਗ ਪਏ। ਹਾਂ ਭਾਈ ਏ ਇਹ ਗੁਰੂ ਵਡਾ ਬਲੀ ਏ। ਪੂਰਨ ਗੁਰੂ ਏ ਮੈਨੂੰ ਯਕੀਨ ਆ ਗਿਆ ਹੈ ਕਿ ਮੇਰਾ ਦੁਖ ਜ਼ਰੂਰ ਨਿਵਿਰਤ ਕਰ ਦੇਣਗੇ। ਬਾਵਾ ਜੀ ਬੁਰਜ ਪਿੰਡ ਤੋਂ ਡਿਗਦੇ ਢਹਿੰਦੇ ਸ੍ਰੀ ਭੈਣੀ ਸਾਹਿਬ ਸਤਿਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਗਏ। ਹੱਥ ਜੋੜ ਕੇ ਬੇਨਤੀ ਕੀਤੀ ਮਹਾਰਾਜ ਸੱਚੇ ਪਾਤਸ਼ਾਹ ਮੈਨੂੰ ਕੋਹੜ ਹੋ ਗਿਆ ਪਤਾ ਨਹੀਂ ਮੇਰੇ ਕੋਲੋਂ ਕੀ ਕੋਈ ਮਾੜਾ ਕੰਮ ਹੋ ਗਿਆ। ਆਪ ਕਿਰਪਾ ਕਰੋ ਇਸ ਕੋਹੜੀ ਤੇ - ਮੇਹਰਾਂ ਦੇ ਦਾਤੇ ਇਹ ਭੈੜਾ ਕੋਹੜ ਦੂਰ ਕਰੋ। ਬੇਨਤੀ ਕਰਕੇ ਚਰਨਾ ਤੇ ਢਹਿ ਪਏ। ਸਰੀਰ ਲਹੂ ਪਾਕ ਨਾਲ ਗਿਲਾ ਹੋਇਆ ਸੀ। ਗੁਰੂ ਜੀ ਦੇ ਚਰਨਾਂ ਦੀ ਪਵਿਤਰ ਧੂੜ ਨਾਲ ਲਿਬੜ ਗਿਆ। ਇਸ ਚਰਨ ਧੂੜ ਨੇ ਮਹਾਤਮਾ ਦੇ ਸਰੀਰ ਦਾ ਲਹੂ ਪਾਕ ਚੂਸ ਲਿਆ। ਸਰੀਰ ਕੁਝ ਹਲਕਾ ਹਲਕਾ ਜਾਪਣ ਲਗਾ - ਨਿਗਾਹ ਨਾਲ ਨਿਗਾਹ ਮਿਲੀ - ਬਾਵਾ ਜੀ ਦੇ ਕਪਾਟ ਖੁਲ੍ਹ ਗਏ।

**ਚਰਨ ਧੂੜ ਮੁਖ ਲਾਗੀ ਜਨਮ ਜਨਮ ਕੀ ਸੋਈ ਜਾਗੀ॥**

ਗਰੀਬ ਨਿਵਾਜ ਕਿਰਪਾ ਕਰੋ ਇਸ ਨਰਕ ਦੇ ਦੁਖਾਂ 'ਚੋਂ ਕਢੋ। ਵਾਸਤਾ ਏ ਗੁਰੂ ਰਾਮ ਸਿੰਘ ਜੀ ਮਹਾਰਾਜ ਦਾ। ਸਤਿਗੁਰੂ ਜੀ ਕਿਰਪਾ ਕੀਤੀ ਕੋਲ ਖੜੇ ਸੇਵਕ ਨੂੰ ਹੁਕਮ ਕੀਤਾ ਇਸ ਮਹਾਤਮਾ ਨੂੰ ਸਰੋਵਰ ਰਾਮਸਰ ਵਿਚ ਇਸ਼ਨਾਨ ਕਰਨ ਬਾਦ ਕਿਹਾ ਪੰਜ ਦਿਨ ਇਸ਼ਨਾਨ ਕਰਕੇ ਪੰਜ ਪੰਜ ਟੋਕਰੀਆਂ ਰੋਜ਼ ਰਾਮਸਰ ਦੀ ਕਾਰ ਸੇਵਾ ਵੀ ਕਰਿਆ ਕਰ ਤੇਰਾ ਸਾਰਾ ਦੁਖ ਹਟ ਜਾਵੇਗਾ। ਨਿਤ ਕਾਰ ਸੇਵਾ ਕਰਕੇ ਇਸ਼ਨਾਨ ਵੀ ਕਰਨਾ। ਕੁਝ ਦਿਨਾਂ ਵਿਚ ਕੋਹੜ ਬਿਲਕੁਲ ਹਟ ਗਿਆ। ਸਰੀਰ ਕੰਚਨ ਵਰਗਾ ਨਵਾਂ ਨਰੋਆ ਹੋ ਗਿਆ। ਅਜ ਸਤਿਗੁਰੂ ਹਰੀ ਸਿੰਘ ਜੀ ਨੇ ਮਹਾਤਮਾ ਨੂੰ ਆਖਿਆ ਅਜ ਕਾਰ ਸੇਵਾ ਕਰਕੇ ਸਣਕੇਸੀ ਇਸ਼ਨਾਨ ਕਰਕੇ ਆਵੋ। ਤੁਹਾਨੂੰ ਅਜ ਭਜਨ ਦੀ ਦਾਤ ਦੇਈਏ ਤੇ ਅੰਮ੍ਰਿਤ ਛਕਾਈਏ। ਸਤਿਗੁਰੂ ਚੀਨੀ ਵਾਲੇ ਪਾਤਸ਼ਾਹ ਜੀ ਨੇ ਆਪ ਤੇ ਕਿਰਪਾ ਕਰ ਦਿਤੀ ਹੈ। ਬਾਵਾ ਜੀ ਨੇ ਭਜਨ ਪੁਛਿਆ - ਅੰਮ੍ਰਿਤ ਵੀ ਛਕਿਆ। ਬਸ ਫਿਰ ਕੀ ਸੀ - ਬੁਰਜ ਪਿੰਡ ਗਏ ਹੀ ਨਹੀਂ - ਸਾਰੀ ਉਮਰ ਸਤਿਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿਚ ਸ੍ਰੀ ਭੈਣੀ ਸਾਹਿਬ ਹੀ ਸੇਵਾ ਕਰਦੇ ਰਹੇ।

**ਧੰਨ ਗੁਰੂ ਹਰੀ ਸਿੰਘ ਜੀ ਮਹਾਰਾਜ**

* * *

## ਬਾਬਾ ਬੈਕਾ ਜੀ ਲਬਾ ਲਬ

ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਸਮੇਂ ਇਕ ਬਾਬਾ ਬੈਕਾ ਜੀ ਬਾਲਮੀਕ ਹੋਏ ਹਨ। ਇਹ ਅਲਮਤ ਬਾਬਾ ਜੀ ਹਜਰੋਂ ਤੋਂ ਕੁਝ 9 ਮੀਲ ਦੀ ਦੂਰੀ ਤੇ ਪਿੰਡ ਮਲਾਹ ਦੇ ਜੰਮਪਲ ਸਨ। ਪਰ ਸ਼ੁਰੂ ਤੋਂ ਹੀ ਕੁਝ ਬਿਰਤੀ ਮਸਤਾਨੀ ਸੀ। ਗੁਰੂ ਬਾਲਕ ਸਿੰਘ ਜੀ ਦੀ ਉਪਮਾ ਤੇ ਵਡਿਆਈ ਸੁਣਕੇ ਸਤਿਗੁਰੂ ਜੀ ਦੇ ਡੇਰੇ ਹਜਰੋਂ ਆ ਗਏ। ਆਪਣੇ ਮਨ ਵਿਚ ਇਹ ਧਾਰਿਆ ਕਿ ਜੇ ਗੁਰੂ ਜੀ ਸੱਚੇ ਹੈ ਤੇ ਮੈਨੂੰ ਆਪ ਬੁਲਾਵੇਗਾ। ਸ਼ਾਮ ਵੇਲੇ ਬਗੀਚੀ ਵਿਚ ਦੀਵਾਨ ਲਗਾ ਹੋਇਆ ਸੀ - ਬਾਬਾ ਬੈਂਕਾ ਜੀ ਇਕ ਪਾਸੇ ਜਾ ਕੇ ਖੜੋ ਗਿਆ। ਅੰਤਰਰਾਮੀ ਗੁਰੂ ਜੀ ਨੇ ਵੇਖਕੇ ਇਕ ਸਿਖ ਸੇਵਕ ਨੂੰ ਆਖਿਆ ਕਿ ਅਜ ਇਕ ਨਵਾਂ ਸੇਵਕ ਬਾਬਾ ਬੈਕਾ ਜੀ ਆਇਆ ਹੈ ਉਸਨੂੰ ਬੁਲਾ ਕੇ ਲਿਆਵੋ। ਪਰ ਬਾਬਾ ਬੈਕਾ ਜੀ ਸੱਚੀ ਮੁਚੀ ਹੈਰਾਨ ਹੋ ਗਿਆ ਕਿ ਇਹ ਸੱਚਾ ਗੁਰੂ ਹੈ ਅਰ ਮੇਰੇ ਅੱਲਾ ਮੀਆਂ ਦਾ ਪਿਆਰਾ ਹੈ ਜਿਸ ਨੇ ਮੇਰੇ

ਦਿਲ ਦੀ ਜਾਣ ਲਈ ਹੈ। ਸਤਿਗੁਰੂ ਜੀ ਕਿਹਾ ਆਓ ਬਾਬਾ ਬੈਕਾ ਜੀ ਆਪ ਬੜੀ ਕਿਰਪਾ ਕੀਤੀ ਏ ਆਓ ਤੁਹਾਨੂੰ ਅੱਲਾ ਦੇ ਘਰ ਲੈ ਚੱਲੀਏ ਤੇ ਦਰਸ਼ਨ ਕਰਾਈਏ। ਚੌਹ ਅੱਖਰਾ ਨਾਮ ਭਜਨ ਪੁਛਣ ਦੀ ਡੇਰ ਸੀ ਬਸ (ਲਬਾ ਲਬ ਲਬਾਲਬ ਨਾਮ ਦਾ ਪਿਆਲਾ ਭਰ ਕੇ ਉਛਲ ਪਿਆ। ਬਾਬਾ ਜੀ ਦੇ ਇਥੋਂ ਤਕ ਕਪਾਟ ਖੁਲ੍ਹ ਗਏ। ਕਦੀ ਕਦੀ ਆਪਣੇ ਰੰਗ ਵਿਚ ਆ ਕੇ ਬਾਹਰ ਚਲੇ ਜਾਣਾ ਤੇ ਆਪਣੀ ਉਪਰ ਵਾਲੀ ਚਾਦਰ ਵਿਛਾ ਕੇ ਕਦੀ ਤਿੰਨ ਆਸਣ ਵਿਛਾਕੇ ਅਰਦਾਸ ਕਰਕੇ ਆਖਣਾ ਸਚੇ ਪਾਤਸ਼ਾਹ ਜੀ।

ਆਓ ਬਾਬਾ ਬਾਲਕ ਸਿੰਘ ਜੀ ਬੈਠੋ। ਆਓ ਬਾਬਾ ਰਾਮ ਸਿੰਘ ਜੀ ਬੈਠੋ। ਆਓ ਬਾਬਾ ਬੁਧ ਸਿੰਘ ਜੀ ਬੈਠੋ। ਇਸ ਤਰ੍ਹਾਂ ਦੀਆਂ ਮਸਤਾਨੀਆਂ ਗੱਲਾਂ ਸੁਣ ਕੇ ਵੇਖਣ ਵਾਲੇ ਲੋਕੀ ਮਖੌਲ ਕਰਦੇ ਕਿ ਜਦੋਂ ਦਾ ਬੈਕਾ ਗੁਰੂ ਬਾਲਕ ਸਿੰਘ ਦੇ ਡੇਰੇ ਜਾਣ ਲਗਾ ਏ ਪਤਾ ਨਹੀਂ ਕੀ ਹੋ ਗਿਆ। ਇਸ ਦਾ ਦਿਮਾਗ ਟਿਕਾਣੇ ਨਹੀਂ ਰਿਹਾ। ਇਹ ਵਾਰਤਾ ਉਦੋਂ ਦੀ ਹੈ ਜਦੋਂ ਅਜੇ ਸਤਿਗੁਰੂ ਰਾਮ ਸਿੰਘ ਜੀ ਗੁਰੂ ਬਾਲਕ ਸਿੰਘ ਜੀ ਨੂੰ ਮਿਲੇ ਵੀ ਨਹੀਂ ਸਨ। ਪਰ ਇਸ ਭਵਿਖਤ ਵਾਕ ਦਾ ਉਦੋਂ ਪਤਾ ਲਗਾ ਜਦੋਂ ਸਤਿਗੁਰੂ ਰਾਮ ਸਿੰਘ ਜੀ ਲਾਹੌਰ ਪਲਟਨ ਨਾਲ ਪਸ਼ੌਰ ਜਾਂਦੇ ਹੋਏ ਹਜਰੋਂ ਰਸਤੇ ਵਿਚ ਗੁਰੂ ਬਾਲਕ ਸਿੰਘ ਜੀ ਨੂੰ ਮਿਲੇ ਸਨ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਦਿੱਤੀ ਹੋਈ ਅਮਾਨਤ ਗੁਰਿਆਈ ਆਪ ਪ੍ਰਾਪਤ ਕੀਤੀ।

(ਸੰਤ ਨਿਧਾਨ ਸਿੰਘ ਜੀ ਆਲਮ ਦੇ ਕਥਨ ਅਨੁਸਾਰ)

ਬਾਲਕ ਮ੍ਰਿਗਿੰਦ ਜੁ ਗੋਬਿੰਦ ਨਾਮ ਸਾਰ ਜਬ॥
ਤਪ ਕਰ ਤੇਜ ਕੀਨੀ ਸਬਦ ਕਟਾਰ ਜਬ॥
ਏਕ ਬੰਕੇ ਸੇਵਰ ਪੈ ਜੌਹਰ ਅਜਮਾਵਨੇ ਕੋ॥
ਸਬਦ ਕਟਾਰ ਕੇਰਾ ਕੀਨਾ ਉਨ ਵਾਰ ਤਬ॥
ਲਗਤ ਸੋ (ਲਬਾ ਲਬ ਲਬਾ ਲਬ) ਕਹਿਣੇ ਲਗਾ॥
ਕਬੀ ਖੂਬ ਕੁਦ ਰਹੇ ਅੰਬਰ ਖਿਲਾਰ ਫਬ॥
ਬੈਠੋ ਬਾਬਾ ਬਾਲਕ ਸਿੰਘ, ਬੈਠੋ ਬਾਬਾ ਰਾਮ ਸਿੰਘ॥
ਬੈਠੋ ਬਾਬਾ ਬੁਧ ਸਿੰਘ ਈਹਾ ਸਰਕਾਰ ਅਬ॥

## ਸ੍ਰੀ ਅਖੰਡ ਪਾਠ ਦੀ ਮਰਯਾਦਾ

ਸ੍ਰੀ ਅਖੰਡ ਪਾਠ ਸਾਹਿਬ ਦੀ ਮਰਯਾਦਾ ਕਦੋਂ ਤੇ ਕਿਸ ਤੋਰੀ ਇਹ ਵਿਚਾਰ ਬਹੁਤ ਹੀ ਵਿਚਾਰਨ ਜੋਗ ਹੈ। ਅਖੰਡ ਜਾਂ ਅਖੰਡਤਾ ਦਾ ਭਾਵ ਹੈ ਕਿ ਨਿਰਵਿਘਨ ਕੋਈ ਵਿਘਨ ਨਹੀਂ ਪਿਆ। ਇਕ ਸਾਰ ਪਾਠ ਚਲਦਾ ਰਿਹਾ - ਪਾਠ ਕਰਦਿਆਂ ਪਾਠੀਆਂ ਕੋਲੋਂ ਕੋਈ ਵੀ ਵਿਘਨ ਨਹੀਂ ਪਿਆ। ਇਸ ਸੰਸਾਰ ਵਿਚ ਸੰਤ ਮਹਾਤਮਾ ਅਵਤਾਰ ਰਿਸ਼ੀ ਮੁਨੀ ਸਮੇਂ ਸਮੇਂ ਆਪਣੀ ਇਛਾ ਅਨੁਸਾਰ ਨਵੀਂ ਕੋਈ ਨਾ ਕੋਈ ਮਰਯਾਦਾ ਚਾਲੂ ਕਰਦੇ ਰਹੇ ਹਨ। ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅਰਜਨ ਦੇਵ ਜੀ ਤਕ ਸ਼ਸਤਰਾਂ ਦੀ ਵਰਤੋਂ ਨਹੀਂ ਕੀਤੀ ਗਈ। ਗੁਰੂ ਹਰਿਗੋਬਿੰਦ ਜੀ ਨੇ ਸ਼ਸਤਰ ਧਾਰਨ ਕੀਤੇ ਜੋ ਉਸ ਸਮੇਂ ਜੋਗ ਸੀ। ਪਰ ਦਸਮੇਸ਼ ਜੀ ਨੇ ਜੋ ਸਮੇਂ ਨੂੰ ਮੁਖ ਰਖਦਿਆਂ ਨਵੀਆਂ ਮਰਯਾਦਾ ਕਾਇਮ ਕੀਤੀਆਂ

ਉਹਨਾਂ ਦੀ ਉਸ ਵੇਲੇ ਕਿੰਨੀ ਲੋੜ ਸੀ। ਦੁਸ਼ਮਣਾਂ ਦਾ ਟਾਕਰਾ ਕਰਨ ਵਾਸਤੇ ਸਿੰਘਾਂ ਦੀ ਫੌਜ ਤਿਆਰ ਕੀਤੀ। ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਆਪਣਾ ਸਮਾਂ ਤਕਰੀਬਨ ਗੁਪਤ ਰੂਪ ਵਿਚ ਹੀ ਲੰਘਾਇਆ। ਅਰ ਗੁਰੂ ਗੋਬਿੰਦ ਸਿੰਘ ਜੀ ਦੀ ਦਿਤੀ ਹੋਈ ਗੁਰਿਆਈ ਦੀ ਅਮਾਨਤ ਤੇ ਜ਼ਿੰਮੇਂਵਾਰੀ ਨੂੰ ਸਹੀ ਥਾਂ ਪੁਰ ਪੁਜਾਕੇ ਸ੍ਰੀ ਗੁਰੂ ਰਾਮ ਸਿੰਘ ਜੀ ਨੂੰ ਭੇਟਾ ਧਾਰਕੇ ਬਚਨ ਕੀਤਾ। ਠਾਕਰ ਜੀ ਆਪਣੀ ਅਮਾਨਤ ਸਾਂਭੋ ਜੋ ਆਪ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿਚ ਦੇ ਗਏ ਸੀ - ਨਾਲ ਹੀ ਹੋਰ ਬਚਨ ਕੀਤਾ। ਇਸ ਨਾਮ ਦੇ ਭੰਡਾਰੇ ਨੂੰ ਜੀਅ ਖੋਲਕੇ ਵਰਤਾਓ। ਫੇਰ ਸਤਿਗੁਰੂ ਰਾਮ ਸਿੰਘ ਜੀ ਨੇ ਨਵੇਂ ਸਿਰੇ ਨਾਮਧਾਰੀ ਪੰਥ ਦੀ ਸਾਜਨਾ ਕੀਤੀ। ਲੋਕਾਂ ਵਿਚੋਂ ਬਹੁਤ ਸਾਰੀਆਂ ਕੁਰੀਤੀਆਂ ਅਤੇ ਬੁਰਾਈਆਂ ਦੂਰ ਕੀਤੀਆਂ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਨਤੀਜੇ ਵਜੋਂ ਨਾਮਧਾਰੀ ਸਿੰਘਾਂ ਨੂੰ ਤੋਪਾਂ ਨਾਲ ਸਾਹਮਣੇ ਖੜੇ ਕਰਕੇ ਉਡਾਇਆ ਗਿਆ। ਕਈ ਨਿਰਦੋਸ਼ੇ ਫਾਸੀ ਵੀ ਦਿੱਤੇ ਗਏ। ਕਾਲੇ ਪਾਣੀ ਭੇਜੇ ਗਏ। ਸਖਤ ਕੈਦ ਕੀਤੇ ਗਏ। ਘਰਾਂ ਦੇ ਸਮਾਨ ਵੀ ਨੀਲਾਮ ਕੀਤੇ ਗਏ। ਆਖਰ ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਦੇਸ ਜਾਣਾ ਪਿਆ। ਇਹ ਸਮਾਂ ਬੜਾ ਹੀ ਭਿਆਨਕ ਸੀ। ਇਸ ਦਾ ਵਰਨਣ ਕੀਤਾ ਹੀ ਨਹੀਂ ਜਾ ਸਕਦਾ।

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਤੋਂ ਬਾਅਦ ਨਾਮਧਾਰੀ ਪੰਥ ਦੀ ਵਾਗ ਡੋਰ ਸਤਿਗੁਰੂ ਹਰੀ ਸਿੰਘ ਜੀ ਨੇ ਸੰਭਾਲੀ। ਚਾਰ ਸਾਲ ਸਤਿਗੁਰੂ ਰਾਮ ਸਿੰਘ ਜੀ ਦਾ ਪਤਾ ਹੀ ਨਾ ਲਗਾ ਕਿ ਕਿਥੇ ਹਨ। ਪਤਾ ਲਗਣ ਤੇ ਸਤਿਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਦਰਸ਼ਨ ਨਮਿਤ ੫ ਅਖੰਡ ਪਾਠ ਬਿਕ੍ਰਮੀ ੧੯੩੧ ਵਿਚ ਸਭ ਤੋਂ ਪਹਿਲਾਂ ਮਰਯਾਦਾ ਤੋਰੀ। ਸ੍ਰੀ ਭੈਣੀ ਸਾਹਿਬ ਅਖੰਡ ਪਾਠ ਕਰਨ ਦਾ ਪ੍ਰੋਗਰਾਮ ਬਣਾ ਲਿਆ। ਯਾਦ ਰਹੇ ਉਸ ਵੇਲੇ ਪੰਜ ਕੂਕੇ ਵੀ ਇਕਠੇ ਹੋ ਕੇ ਕੋਈ ਗੱਲ ਬਾਤ ਜਾਂ ਕੋਈ ਮੱਤਾ ਪਾਸ ਨਹੀਂ ਕਰ ਸਕਦੇ ਸਨ। ਅਖੰਡ ਪਾਠ ਕਰਵਾਉਣ ਵਾਲਿਆਂ ਜਾਂ ਕਰਨ ਵਾਲਿਆਂ ਨੂੰ ਜੋ ਜੋ ਸਰਕਾਰ ਤਕਲੀਫਾਂ ਉਸ ਵੇਲੇ ਦੇਂਦੀ ਸੀ, ਅਗੇ ਪੜ੍ਹਾਂਗੇ।

ਇਹਨਾਂ ਪਹਿਲੇ 5 ਅਖੰਡ ਪਾਠਾਂ ਦੀ ਮਰਯਾਦਾ ਇਸ ਤਰ੍ਹਾਂ ਤੋਰੀ ਸੀ। ਧੂਪੀਆ ਮਾਲਾ ਫੇਰਦਾ ਅਤੇ ਅਖੰਡ ਪਾਠ ਲਈ ਰੋਸ਼ਨੀ ਦਾ ਕੰਮ ਸਰੋਂ ਦੇ ਤੇਲ ਤੋਂ ਲਿਆ ਜਾਂਦਾ। ਇਸ ਧੂਪੀਏ ਜਿੰਮੇ ਧੂਪ ਧੁੱਖਾਉਣੀ ਅਤੇ ਜੋਤ ਜੋ ਘਿਉ ਦਾ ਦੀਵਾ ਨਿਰੰਤਰ ਜਗਦਾ ਰਖਣਾ। ਇਕ ਸਿੰਘ ਪਹਿਰੇ ਤੇ ਸੀ ਰਸਤ ਆਦਿ ਲਿਆਉਣ ਦਾ ਕੰਮ ਵੀ ਉਸੇ ਦੇ ਜਿੰਮੇ ਸੀ। ਇਕ ਪਾਠੀ ਪਹਿਲਾ ਦੂਸਰੇ ਪਾਠੀ ਨੂੰ ਤੁਕ ਦੇ ਕੇ ਉਠਦਾ ਸੀ। ਪਾਠੀ ਧੂਪੀਏ ਸਭ ਇਸ਼ਨਾਨ ਕਰਕੇ ਬੈਠਦੇ ਪਾਠ ਕਰਨ ਸਮੇਂ। ਇਸ ਮਰਯਾਦਾ ਨਾਲ ੫ ਅਖੰਡ ਪਾਠ ਕਰਕੇ ਸਤਿਗੁਰੂ ਹਰੀ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਸ, ਅਖੰਡ ਪਾਠ ਦੀ ਮਰਯਾਦਾ ਰੰਗੂਨ ਆਪਣੇ ਹੱਥੀਂ ਲਿਖਕੇ ਭੇਜੀ।

## ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਤੋਂ ਅਖੰਡ ਪਾਠ ਦੀ ਮਰਯਾਦਾ ਭੇਜਣੀ

ਸਤਿਗੁਰੂ ਹਰੀ ਸਿੰਘ ਜੀ ਵਲੋਂ ਜੋ ਅਖੰਡ ਪਾਠ ਦੀ ਮਰਯਾਦਾ ਰੰਗੂਨ ਭੇਜੀ ਗਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਤੋਂ ਸੁਬੇਗ ਸਿੰਘ ਜੀ ਮਰਾਣੇ ਵਾਲੇ ਦੇ ਹੱਥੀਂ ਅਖੰਡ ਪਾਠ ਦੀ ਪੂਰੀ ਪੂਰੀ

ਮਰਯਾਦਾ ਲਿਖਕੇ ਗੁਰੂ ਹਰੀ ਸਿੰਘ ਜੀ ਵਲ ਸ੍ਰੀ ਭੈਣੀ ਸਾਹਿਬ ਭੇਜੀ। ਸ੍ਰੀ ਗ੍ਰੰਥ ਸਾਹਿਬ ਦੀ ਬੀੜ ਲਿਖਤੀ ਹੋਵੇ। ਜਿਲਦ ਨੂੰ ਚਮੜਾ ਨਾ ਲਗਾ ਹੋਵੇ। ਪਾਠੀ ਸਿੰਘ ਪਾਠ ਸੁਣਾਇਕੇ ਕਰਨ। ਜਿਥੇ ਪਾਠ ਹੋਵੇ ਉਥੇ ਬੈਠਕੇ ਕੋਈ ਗੱਲਾਂ ਨਾ ਕਰੇ। ਪਾਠੀਆਂ ਦੀ ਗਿਣਤੀ ੧੪ ਹੋਵੇ ਜੇ ਨਾ ਮਿਲ ਸਕਣ ਤਾਂ ੧੨ ਜ਼ਰੂਰ ਹੋਣ। ਇਸ ਵਿਚ ਧੂਪੀਏ ਅਤੇ ਲਾਂਗਰੀ ਵੀ ਸ਼ਾਮਲ ਹਨ। ਪਾਠੀ ਕੋਈ ਵੀ ਅਨਦਾੜ੍ਹੀਆ ਨਾ ਹੋਵੇ। ਪਾਠੀ ਅਰਦਾਸ ਕਰਕੇ ਪਾਠ ਕਰਨ ਲਗੇ। ਪਾਠੀ ਕਰ ਰਹੇ ਪਾਠੀ ਪਾਸੋਂ ਤੁਕ ਲੈ ਕੇ ਆਪਣਾ ਪਾਠ ਕਰਨ ਲਗੇ। ਜੋ ਪਾਠ ਕਰਕੇ ਉਠੇ ਪਾਠੀ ਵੀ ਅਰਦਾਸ ਕਰਕੇ ਫੇਰ ਕਿਸੇ ਨਾਲ ਬਚਨ ਕਰੇ। ਇਸੇ ਤਰ੍ਹਾਂ ਧੂਪੀਏ ਦੀ ਵੀ ਮਰਯਾਦਾ ਹੈ। ਸ੍ਰੀ ਗਰੰਥ ਸਾਹਿਬ ਜੀ ਦੇ ਸਭ ਰਮਾਲੇ ਕੋਰੇ ਨਵੇਂ ਹੋਣੇ ਚਾਹੀਦੇ ਹਨ। ਨਹੀਂ ਤਾਂ ਧੋ ਕੇ ਸੋਧਕੇ ਕਰਕੇ ਫਿਰ ਪਾਠ ਤੋਰਿਆ ਜਾਵੇ। ਸਾਰੇ ਪਾਠੀ ਪਾਠ ਕਰਨ ਵਾਲੇ ਭੀ ਆਪਣੇ ਸਭ ਬਸਤ੍ਰ ਧੋ ਕੇ ਸੋਧ ਦੇ ਕਰ ਲੈਣ। ਅਖੰਡ ਪਾਠ ਤੋਰਨ ਤੋਂ ਪਹਿਲਾਂ ਕੋਰੇ ਘੜੇ ਵਿਚ ਜਲ ਪਾ ਕੇ ਇਕ ਖਦਰ ਦੀ ਰਮਾਲੀ ਧੋ ਕੇ ਅਤੇ ਨਾਰੀਅਲ ਉਸ ਉਪਰ ਰਖਣਾ। ਘੜੇ ਹੇਠਾਂ ਕਣਕ ਦੇ ਦਾਣੇ ਸੋਧ ਦੀ ਰੇਤ ਵਿਚ ਰਖਣੇ। ਫਿਰ ਸਾਰੇ ਸਿੰਘ ਖੜੋਕੇ ਅਰਦਾਸ ਕਰਕੇ ਪਾਠ ਤੋਰਨਾ। ਪਾਠੀ ਤੇ ਧੂਪੀਏ ਦੋਵੇਂ ਕਠੇ ਜਪੁਜੀ ਸਾਹਿਬ ਦਾ ਪਾਠ ਤੋਰਨ। ਇਸ ਤੋਂ ਇਲਾਵਾ ਇਕ ਘਿਉ ਦਾ ਦੀਵਾ ਜਗਾ ਕੇ ਰਖਣਾ ਜ਼ਰੂਰੀ ਹੈ। ਪਾਠ ਦੀ ਸਮਾਪਤੀ ਹਰ ਹਾਲਤ ਵਿਚ ਸੋਲ੍ਹਾ ਪਹਿਰਾਂ ਦੇ ਅੰਦਰ ਅੰਦਰ ਹੋਣੀ ਜ਼ਰੂਰੀ ਹੈ।

## ਪਾਠੀਆਂ ਦੀ ਮਰਯਾਦਾ

ਸਾਰੇ ਪਾਠੀ ਸੋਧੀ ਹੋਣ - ਪੰਜ ਕਕਾਰਾਂ ਦੇ ਧਾਰਨੀ ਹੋਣੇ ਜ਼ਰੂਰੀ ਹਨ। ਅੰਮ੍ਰਿਤ ਤਿਆਰ ਕਰਨ ਮਰਯਾਦਾ ਅਨੁਸਾਰ। ਪਾਠੀ ਧੂਪੀਏ, ਪਹਿਰੂ, ਲਾਂਗਰੀ ਸਾਰੇ ਅੰਮ੍ਰਿਤ ਛਕਣ। ਸਭ ਸਿੰਘ ਭੁੰਜੇ ਬਰਾਜਣ ਅਤੇ ਪਾਠ ਦੇ ਦੌਰਾਨ ਕੋਈ ਸਿੰਘ ਆਪਣੇ ਘਰ ਨਾ ਜਾਵੇ। ਸਭ ਪਾਠੀ ਲੰਗਰ ਜਿਥੋਂ ਤਕ ਹੋ ਸਕੇ ਘਟ ਛਕੇ ਕਿਉਂਕਿ ਪੌਣ ਨਾ ਸਰੇ। ਇਹ ਮਰਯਾਦਾ ਆਪ ਸਤਿਗੁਰੂ ਰਾਮ ਸਿੰਘ ਜੀ ਨੇ ਅਖੰਡ ਪਾਠ ਦੀ ਲਿਖਕੇ ਸ੍ਰੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਵੱਲ ਭੇਜੀ।

ਇਸ ਮਰਯਾਦਾ ਨਾਲ ਸਤਿਗੁਰੂ ਹਰੀ ਸਿੰਘ ਜੀ ਨੇ 202 ਅਖੰਡ ਪਾਠ ਸੰਮਤ ੧੯੩੩ ਵਿਚ ਕਰਕੇ ਭੋਗ ਪਾਏ। ਸੰਗਤਾਂ ਨੂੰ ਇਹ ਵੀ ਹੁਕਮ ਕਰਦੇ ਰਹਿੰਦੇ ਸਨ ਕਿ ਜੋ ਵੀ ਚੋਰੀ ਛਿਪੀ ਦਰਸ਼ਨ ਕਰਨ ਆਉਂਦੇ ਕਿ ਅ ਯੋ ਆਪਣੇ ਨਗਰਾਂ ਵਿਚ ਜਾ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਅਖੰਡ ਪਾਠ ਜਾਂ ਸਧਾਰਨ ਪਾਠ ਕਰੋ। ਨਾਮਧਾਰੀ ਇਤਿਹਾਸ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਹੁਕਮਨਾਮਿਆਂ ਵਿਚੋਂ ਕਿ ਸੰਤ ਉਤਮ ਸਿੰਘ ਜੀ ਤੇ ਚੂਹੜ ਸਿੰਘ ਜੀ ਨੂੰ ਅਖੰਡ ਪਾਠ ਕਰਦਿਆਂ ਪੁਲੀਸ ਨੇ ਪਕੜ ਲਿਆ ਅਰ ੬-੬ ਮਹੀਨੇ ਦੀ ਸਖਤ ਕੈਦ ਕਟਣੀ ਪਈ। ਪਿੰਡ ਸਹਿਣਕੇ ਅਖੰਡ ਪਾਠ ਕਰਾਉਣ ਦੇ ਦੋਸ਼ ਵਿਚ ਜਗਤ ਸਿੰਘ ਜੀ ਪੰਜਾਬ ਸਿੰਘ ਜੀ ਤੇ ਸੰਤ ਤਾਬਾਂ ਸਿੰਘ ਜੀ ਹੋਰਾਂ ਨੂੰ ੬-੬ ਸੌ ਰੁਪਏ ਜੁਰਮਾਨਾ ਤੇ ੬-੬ ਮਹੀਨੇ ਦੀ ਕੈਦ ਭੁਗਤਣੀ ਪਈ। ਕੋਈ ਵੀ ਨਾਮਧਾਰੀ ਅਖੰਡ ਪਾਠ ਕਿਸੇ ਵੀ ਪਿੰਡ ਕਰਦਾ ਜਾਂ ਕਰਵਾਉਂਦਾ ਪਕੜਿਆ ਜਾਂਦਾ ਤਾਂ ੬-੬ ਮਹੀਨੇ ਦੀ ਕੈਦ ਹੁੰਦੀ। ਚੌਕੀਦਾਰ, ਨੰਬਰਦਾਰਾਂ ਨੂੰ ਥਾਣੇ ਤੋਂ ਹੁਕਮ ਹੋ ਚੁਕਾ ਸੀ ਕਿ ਜੇ ਕੋਈ ਵੀ ਕੂਕਾ ਕਿਸੇ ਵੀ ਪਿੰਡ ਪਾਠ

ਕਰਨਾ ਨਾ ਪਾਵੇ। ਜੇ ਕੋਈ ਕਰੇ ਫੌਰਨ ਰਿਪੋਰਟ ਕਰੋ। ਇਕ ਬੀਬੀ ਮਠਡਿਆਂ ਦੀ ਸੰਤ ਕੌਰ ਕਿਸੇ ਦੇ ਘਰ ਪਾਠ ਕਰਦੀ ਨੂੰ ਪਕੜ ਲਿਆ। ਇਸ ਜੁਰਮ ਵਿਚ ਬੀਬੀ ਨੂੰ ੬ ਮਹੀਨੇ ਦੀ ਸਜ਼ਾ ਹੋਈ। ਇਸ ਤਰ੍ਹਾਂ ਨਾ ਕਿਤੇ ਕੋਈ ਨਾਮਧਾਰੀਆ ਦੀਵਾਨ ਹੀ ਲਾ ਸਕਦਾ ਸੀ ਤੇ ਨਾ ਹੀ ਪਾਠ ਕਰ ਸਕਦਾ। ਪਰ ਧੰਨ ਗੁਰੂ ਹਰੀ ਸਿੰਘ ਜੀ ਦੇ ਸਿੰਘ ਇਸ ਤਰ੍ਹਾਂ ਦੀਆਂ ਪਾਬੰਦੀਆਂ ਵਿਚ ਵੀ ਸੰਮਤ ੧੯੩੨-੩੩ ਵਿਚ ਕਿਤੇ ਨਾ ਕਿਤੇ ਪਾਠ ਹੁੰਦੇ ਹੀ ਰਹੇ।

ਸੰਮਤ ੧੯੩੩ ਦੇ ਅਖੀਰ ਕੁਝ ਸਰਕਾਰ ਵਲੋਂ ਖੁਲ੍ਹ ਹੋ ਗਈ। ਭਾਵ ਸਤਿਗੁਰੂ ਹਰੀ ਸਿੰਘ ਜੀ ਪਹਿਲਾਂ ਹੀ ਸੈਂਕੜੇ ਪਾਠ ਕਰਵਾ ਚੁਕੇ ਸਨ। ਪਰ ਪਾਠਾਂ ਸਮੇਂ ਸਰਕਾਰੀ ਕਾਨੂੰਨ ਦਾ ਵੀ ਖਿਆਲ ਰਖਣਾ ਪੈਂਦਾ ਸੀ। ਸੰਮਤ ੧੯੩੪ ਵਿਚ ਅਖੰਡ ਪਾਠ ਕਰਕੇ ੧੦੧ ਹੋਲੇ ਸਮੇਂ ਭੋਗ ਸ੍ਰੀ ਭੈਣੀ ਸਾਹਿਬ ਪਾਏ। ਬਸ ਫਿਰ ਤਾਂ ਪਾਠਾਂ ਦਾ ਪਰਵਾਹ ਹੀ ਚਲ ਪਿਆ। ਸੰਮਤ ੧੯੫੦ ਤੋਂ ੫੧ ਤਕ ੩੦੦ ਪਾਠਾਂ ਦੇ ਭੋਗ ਸਤਿਗੁਰੂ ਦਰਸ਼ਨ ਨਮਿਤ ਪਾਏ। ਫਿਰ ਸੰਮਤ ੧੯੫੯ ਤੇ ੧੯੬੦ ਵਿਚ ੧੯੦ ਪਾਠਾਂ ਦੇ ਭੋਗ ਪਾਏ। ਪਰ ਸਤਿਗੁਰੂ ਹਰੀ ਸਿੰਘ ਜੀ ਵਿਛੜੇ ਪ੍ਰੀਤਮ ਜੀ ਦੀ ਯਾਦ ਵਿਚ ਸਮਾਂ ਬਤੀਤ ਕੀਤਾ। ਜਿਸ ਤਰ੍ਹਾਂ ਮੱਛੀ ਪਾਣੀ ਤੋਂ ਬਿਨਾਂ ਇਕ ਮਿੰਟ ਵੀ ਨਹੀਂ ਰਹਿ ਸਕਦੀ ਸੀ ਪਰ ਇਸ ਲੰਮੇ ਵਿਛੋੜੇ ਦਾ ਕੁਝ ਪਤਾ ਨਾ ਲਗਾ।

ਸਤਿਗੁਰੂ ਹਰੀ ਸਿੰਘ ਜੀ ਤੋਂ ਬਾਅਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਾਂ ਅਖੰਡ ਪਾਠ ਸਧਾਰਨ ਹਵਨ ਜਾਪ ਪ੍ਰਯੋਗ ਤੇ ਪਾਠਾਂ ਦਾ ਹੜ ਹੀ ਵਗਾ ਦਿਤਾ ਜੋ ਗਿਣਤੀ ਤੋਂ ਵੀ ਪਰੇ ਹਨ। ਅਖੰਡ ਪਾਠਾਂ ਦੀ ਮਰਯਾਦਾ ਬੜੀ ਕਠਨ ਹੈ ਜੋ ਲਿਖਣ ਤੋਂ ਵੀ ਪਰੇ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹਜ਼ਾਰਾਂ ਦੀ ਗਿਣਤੀ ਵਿਚ ਪਾਠ ਕਰਵਾਏ ਸਨ। ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਸੇ ਮਰਯਾਦਾ ਨਾਲ ਕਰਵਾ ਰਹੇ ਹਨ। ਖਾਸ ਕਰਕੇ ਅਖੰਡ ਪਾਠਾਂ ਵਲ ਬਹੁਤ ਖਿਆਲ ਰਖਦੇ ਆਪ ਵੀ ਅਨੇਕਾਂ ਪਾਠ ਕਰਦੇ ਹਨ।

ਆਪਿ ਜਪੈ ਅਵਰਾਹ ਨਾਮੁ ਜਪਾਵੈ॥

## ਸਤਿਗੁਰੂ ਰਾਮ ਸਿੰਘ ਜੀ ਦੇ ਖਾਸ ਹੁਕਮ

1. ਜੋ ਪ੍ਰਾਣੀ ਸਵਾ ਪਹਿਰ ਰਾਤ ਰਹਿੰਦੀ ਕੇ ਸਾਥ ਸਣ ਕੇਸੀ ਇਸ਼ਨਾਨ ਕਰੇ, ਗੁਰਬਾਣੀ ਤੇ ਨਾਮ ਦਾ ਉਚਾਰਣ ਕਰੇ, ਉਸ ਕੋ ਮੋਤੀ ਦਾਨ ਕਰਨ ਦਾ ਪੁੰਨ ਮਿਲਦਾ ਹੈ, ਫਿਰ ਉਸ ਤੋਂ ਬਾਅਦ ਸੁਵਰਨ ਦਾ, ਫੇਰਜ ਰੁਪੇ ਦਾ, ਫੇਰ ਅੰਨ ਦਾ, ਫੇਰ ਦੁਧ ਦਾ, ਫੇਰ ਜਲ ਦਾ, ਫੇਰ ਦਿਨ ਚੜੇ ਪੁੰਨ ਕੁਝ ਨਾਂਹੀ ਪਿੰਡਾ ਧੋ ਲੈਣਾ ਹੈ।

2. ਭਜਨ ਬਾਣੀ ਤੋਂ ਬਿਨਾਂ ਭਾਵੇਂ ਕੋਈ ਕਿਤਨਾ ਕੰਮ ਕਰੇ। ਰਿਜਕ ਦਾ ਬਾਧਾ ਨਹੀਂ ਹੁੰਦਾ। ਜੋ ਰਿਜਕ ਭੀ ਹੈ ਕਿਸੇ ਪਾਸ ਬਹੁਤਾ ਉਧੀ ਨੀਤ ਨਹੀਂ ਭਰਦੀ। ਤ੍ਰਿਸ਼ਨਾਂ ਦੀ ਅੱਗ ਸਦਾ ਲਗੀ ਰਹਿੰਦੀ ਹੈ; ਪੁੰਨ ਦਾਨ ਵੀ ਨਹੀਂ ਹੋ ਸਕਦਾ। ਧੰਨ ਪਿਆ ਈ ਛਡ ਕੇ ਮਰ ਜਾਂਦਾ ਹੈ। ਦੁਰਗਤੀ ਕੋ ਪ੍ਰਾਪਤਿ ਹੋ ਜਾਂਦਾ ਹੈ। ਬਿਨਾਂ ਭਜਨ ਪੁੰਨ ਦਾਨ ਦੇ।

3. ਬਾਣੀ ਸਭ ਨੇ ਕੰਠ ਕਰਨੀ। ਜਨਾਨੇ ਮਰਦਾਨੇ ਨੇ ਬੁਢੇ ਬਾਲੇ ਨੇ। ਜੋ ਬਾਣੀ ਪੜ੍ਹੇਗਾ ਅਰ ਭਜਨ ਵੀ ਕਰੇਗਾ ਸੋ ਉਸ ਕੇ ਵਾਸਤੇ ਸਭ ਸੁਖ ਹੋਣਗੇ। ਰਿਜਕ ਦੇ ਵਿਚ ਭੀ ਬਰਕਤ ਹੋਊਗੀ। ਸਦਾ ਸਰੀਰ ਅਰੋਗ ਰਹੇਗਾ।

4. ਜਥਾ ਸ਼ਕਤ ਭੁਖੇ ਨੂੰ ਅੰਨ ਭੀ ਦੇਣਾ ਅਰ ਨੰਗੇ ਨੂੰ ਕੱਪੜਾ ਜੋੜਾ ਭੀ ਦੇਣਾ ਜਿਨਾ ਸਰੇ। ਪੁੰਨ ਦਾਨ ਤੇ ਧਨ ਨਹੀਂ ਘਟਦਾ। ਧਨ ਤੇ ਕੁਚਾਲ ਚਲਣ ਤੇ ਹੀ ਘੱਟ ਜਾਂਦਾ ਹੈ।

5. ਜੋ ਸਰਬੰਧੀ ਸਰੀਰ ਛੋਡ ਜਾਇ ਤਾਂ ਉਸ ਦੇ ਪਿਛੋਂ ਰੋਣਾ ਪਿਟਣਾ ਨਹੀਂ। ਜੋ ਕਿਸ ਬਣਿ ਆਵੈ ਜਥਾ ਸ਼ਕਤ ਪੁੰਨ ਦਾਨ ਪਾਠ ਦਾ ਭੋਗ ਪਾ ਕੇ ਸਿੱਖਾਂ ਨੂੰ ਪ੍ਰਸਾਦਿ ਬਸਤ੍ਰ ਪਸ਼ਾਕ ਜਿਤਨੀ ਬਣਿ ਆਵੇ ਸੋ ਕਰਨਾ। ਰੋਏ ਪਿਟੇ ਤੇ ਇਕ ਤਾਂ ਪ੍ਰਮੇਸਰ ਤੇ ਬੇਮੁਖੀ ਹੁੰਦੀ ਹੈ। ਅਰ ਸਰੀਰ ਨੂੰ ਵੀ ਕਸ਼ਟ ਹੁੰਦਾ ਹੈ। ਜਿਸ ਪ੍ਰਾਣੀ ਨੂੰ ਰੋਂਦੇ ਹੈਨਿ ਉਸ ਨੂੰ ਭੀ ਖੇਦ ਹੁੰਦਾ ਹੈ। ਸੀਂਢ ਦਾ ਅਰ ਰੋਣ ਦਾ ਪਾਣੀ ਉਸਦੇ ਉਤੇ ਗਿਰਦਾ ਤਾਂ ਉਹ ਪ੍ਰਾਣੀ ਆਖਦਾ ਹੈ ਹੇ ਪਰਮੇਸਰ ਇਨਾਂ ਦਾ ਕੋਈ ਹੋਰ ਮਰੇ ਤਾਂ ਅਛਾ ਹੈ। ਮੇਰਾ ਪਿਛਾ ਕਿਵੇਂ ਇਹ ਛਡਣ।

6. ਬਿਗਾਨੀ ਅੰਸ਼ ਕਿਸੇ ਤਰ੍ਹਾਂ ਵੀ ਨਾ ਲੈਣੀ। ਨਾ ਕਿਸੇ ਨਾਲ ਠੱਗੀ ਕਰੇ ਨਾ ਕਿਸੇ ਦੀ ਕੋਈ ਵਸਤ੍ਰ ਚੁਰਾਵੇ। ਜੇ ਕਿਸੇ ਦੀ ਡਿਗੀ ਪਈ ਵੀ ਕੋਈ ਚੀਜ਼ ਲਭੇ ਤਾਂ ਜਿਸ ਦੀ ਹੋਵੇ ਉਸ ਕੋ ਦੇ ਦੇਣੀ।

7. ਕਰਜ਼ਾ ਲੈ ਕੇ ਨਾ ਦੇਣਾ ਇਹ ਚੋਰੀ ਧਾੜੇ ਤੇ ਵੀ ਵਡਾ ਪਾਪ ਹੈ। ਗੁਰੂ ਜੀ ਨੇ ਪਹਿਲਾਂ ਹੀ ਲਿਖ ਦਿਤਾ ਹੈ - ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ।

8. ਕਿਸੇ ਦਾ ਧੱਕਾ ਕਰਕੇ, ਚੋਰੀ ਕਰਕੇ, ਠੱਗੀ ਕਰਕੇ, ਕੱਖ ਆਦਿ ਭੀ ਨਹੀਂ ਲੈਣਾ।

9. ਜੋ ਪ੍ਰਾਣੀ ਭਜਨ ਅਰ ਨਾਮ ਨਹੀਂ ਜਪਦਾ ਉਸ ਕੋ ਦਵਾਈ ਵੀ ਫਾਇਦਾ ਨਹੀਂ ਕਰਦੀ।

10. ਝੂਠ ਵਿਚ ਫੁਰਤੀ ਚਲਾਕੀ ਤਾਂ ਬਹੁਤ ਹੈ ਪਰ ਝੂਠ ਦਾ ਦਮ ਥੋੜਾ ਹੀ ਹੁੰਦਾ ਹੈ। ਸਦਾ ਸੱਚ ਦੀ ਜੈ ਹੁੰਦੀ ਹੈ।

11. ਜੇ ਕੋਈ ਕਿਸੇ ਦੀ ਨਿੰਦਾ ਕਰਦਾ ਹੈ ਤਾਂ ਜਗਤ ਕਾ ਅਹਾਰ ਹੀ ਹੈ। ਕਿਸ ਕਿਸ ਦੀ ਨਿੰਦਾ ਨਹੀਂ ਕੀਤੀ ਜਗਤ ਨੇ। ਤੁਸੀਂ ਗੁਰੂ ਜੀ ਕੇ ਬਚਨਾਂ ਵਲ ਧਿਆਨ ਦੇਣਾ।

12. ਜਲ ਪ੍ਰਸਾਦਿ ਸੁਚ ਸੋਧ ਦਾ ਵਰਤਣਾ ਸੁਚ ਸੋਧ ਵਾਲੇ ਤੋਂ ਬਿਨਾਂ ਕਿਸੇ ਦੇ ਹਥੋਂ ਵੀ ਕੁਝ ਲੈ ਕੇ ਨਹੀਂ ਛਕਣਾ।

13. ਧੀਰਜ ਸਭ ਤੋਂ ਵਡੀ ਚੀਜ਼ ਹੈ। ਬਾਧਾ ਕਰਨੇ ਤੇ ਤਾਂ ਰਾਜਸੀ ਅਤੇ ਪਾਤਸ਼ਾਹੀਆਂ ਦਾ ਨਾਸ ਹੋ ਗਿਆ ਹੈ।

14. ਭਜਨ ਪਾਠ ਦੇ ਭੋਗ ਪਾਓ ਤਕੜੇ ਹੋ ਕੇ ਤਾਂ ਸਭੇ ਕੰਮ ਸੌਰ ਜਾਣਗੇ। ਗੁਰੂ ਸਦਾ ਹੀ ਅੰਗ ਸੰਗ ਕਰੇਗਾ।

15. ਮੇਰੇ ਤਾਂ ਸਰੀਰ ਕਰਕੇ ਭਾਵੇਂ ਕਿਤਨੀ ਦੂਰ ਰਹੋ, ਪਰ ਜੇ ਭਜਨ ਬਾਣੀ ਕਰੇ ਤਕੜਾ ਹੋ ਕੇ ਉਹ

ਮੇਰੇ ਪਾਸ ਹੈ। ਮੈਂ ਉਸਦੇ ਪਾਸ ਹਾਂ ਸਦਾ ਈ। ਬਿਨਾਂ ਭਜਨ ਬੰਦਗੀ ਜੋ ਮੇਰੇ ਪਾਸ ਭੀ ਭਾਵੇਂ ਰਹੇ ਦਿਨ ਰਾਤ। ਉਸ ਨੂੰ ਤਾਂ ਮੇਰੇ ਤੋਂ ਬਹੁਤ ਦੂਰ ਜਾਨਣਾ। ਨਾਲੇ ਪਰਮੇਸਰ ਤੋਂ ਵੀ ਦੂਰ ਜਾਨਣਾ। ਸਭ ਨਾਮ ਜਪੋ ਭਜਨ ਕਰੋ ਤਕੜੇ ਹੋ ਕੇ।

## ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਕੁਝ ਬਚਨ

1. ਰਾਮਸਰ ਤੋਂ ਦੂਰ ਜਾ ਕੇ ਮਦਾਨ ਹੋਵੋ।
2. ਅਰ ਚੀਤਾ ਵੀ ਦੂਰ ਛਡੋ।
3. ਦਾਤਨ ਵੀ ਦੂਰ ਜਾ ਕੇ ਕਰੋ।
4. ਸਣੇ ਕੇਸੀਂ ਅਦਬ ਨਾਲ ਇਸ਼ਨਾਨ ਕਰੋ।
5. ਹੁਣ ਤਾਂ ਲੋਕ ਜਗ੍ਹਾ ਰੋਕਦੇ ਹਨ, ਸਮਾਂ ਆਵੇਗਾ ਤਾਂ ਸਭ ਛੁਡਾਈਆਂ ਜਾਣਗੀਆਂ।
6. ਜੋ ਬੇਦਅਬੀ ਕਰੇਗਾ ਉਸਨੂੰ ਇਸ਼ਨਾਨ ਦਾ ਕੋਈ ਫਲ ਨਹੀਂ ਮਿਲੇਗਾ।
7. ਇਹ ਸਤਿਜੁਗ ਦਾ ਤੀਰਥ ਹੈ।
8. ਜੋ ਰਾਮਸਰ ਦੀ ਕਾਰ ਕਢੇਗਾ ਸੋ ਖੁਲੀ ਦਰਵਾਜ਼ੀ ਗੁਰੂ ਕੀ ਪੁਰੀ ਕੋ ਜਾਵੇਗਾ।
9. ਸਤਿਗੁਰੂ (ਰਾਮ ਸਿੰਘ) ਜੀ ਦਾ ਹੁਕਮ ਹੈ ਕਿ ਇਹ ਸਤਿਯੁਗ ਕਾ ਤੀਰਥ ਹੈ। ਰਾਮ ਚੰਦਰ ਜੀ ਏਥੇ ਤਪ ਕੀਤਾ ਹੈ। ਇਸ ਕਰਕੇ ਰਾਮਸਰ ਨਾਮ ਰਖਿਆ ਹੈ। ਅਸਾਂ ਆਪਣੇ ਨਾਮ ਪਰ ਨਾਮ ਨਹੀਂ ਰਖਿਆ।

## ਸਤਿਗੁਰੂ ਹਰੀ ਸਿੰਘ ਜੀ ਦਾ ਜੋਤੀ ਜੋਤ ਸਮਾਉਣਾ

ਇਸ ਤਰ੍ਹਾਂ ਗਰੀਬ ਨਿਵਾਜ ਸਤਿਗੁਰੂ ਹਰੀ ਸਿੰਘ ਜੀ ਤਕਰੀਬਨ ੩੫-੩੬ ਸਾਲ ਗੁਰਗੱਦੀ ਤੇ ਬਿਰਾਜਮਾਨ ਰਹਿਕੇ ਵਕਤੀ ਹਕੂਮਤ ਤੇ ਹੋਰ ਕਈ ਵਿਰੋਧੀ ਆਦਮੀਆਂ ਦਾ ਧੀਰਜ ਤੇ ਸ਼ਾਂਤੀ ਨਾਲ ਮੁਕਾਬਲਾ ਕਰਦੇ ਹੋਏ ਲੋਹ ਲੰਗਰ ਨੂੰ ਸਫਲਤਾ ਪੂਰਵਿਕ ਚਲਾਉਂਦੇ ਹੋਏ ਨਾਮਧਾਰੀ ਪੰਥ ਦੀ ਵਾਗ ਡੋਰ ਸਤਿਗੁਰੂ ਪ੍ਰਤਾਪ ਸਿੰਘ ਜੀ ਵਡੇ ਪ੍ਰਤਾਪੀ ਨੂੰ ਫੜਾ ਕੇ ਆਪ ਜੇਠ ਵਦੀ ਦਸਵੀ ਸੰਮਤ ੧੯੬੩ ਨੂੰ ਜੋਤੀ ਜੋਤ ਸਮਾ ਗਏ।

* * *

## ਇਨ੍ਹਾਂ ਇਤਿਹਾਸਾਂ ਵਿਚੋਂ ਵਿਚਾਰਾਂ

1. ਨਾਮਧਾਰੀ ਨਿਤਨੇਮ
2. ਸ੍ਰੀ ਸਤਿਗੁਰੂ ਹਰੀ ਸਿੰਘ ਅੰਕ
3. ਨਾਮਧਾਰੀ ਇਤਿਹਾਸ ਵਿਚੋਂ (ਨਾਹਰ ਸਿੰਘ ਜੀ ਐਮ.ਏ.)

ਸ੍ਰੀ ਆਤਮਾ ਸਿੰਘ ਜੀ ਸਨਖਤ੍ਰਵੀ ਜੀ ਨੇ ਦਾਸ ਨੂੰ ਬਹੁਤ ਕੁਝ ਲਿਖਕੇ ਧਨਵਾਦੀ ਬਣਾਇਆ।

ਨਾਮਧਾਰੀ ਪੰਥ ਦੇ ਚਮਕਦੇ ਹੀਰੇ ਸ੍ਰੀ ਮਾਨ ਦਸੌਧਾ ਸਿੰਘ ਜੀ ਸੂਬਾ ਨਗਰ ਵਾਲੇ ਜੋ ਸਾਡੇ ਆਪਣੇ ਹੀ ਸਨ ਉਨ੍ਹਾਂ ਦੀ ਸੰਗਤ ਕਰਨ ਦਾ ਬੜਾ ਹੀ ਅਸਰ ਹੋਇਆ। ਕਾਫੀ ਚਿਰ ਉਨ੍ਹਾਂ ਨਾਲ ਸ਼ੈਣੇ ਵਜਾਉਣ ਦਾ ਸਮਾਂ ਮਿਲਿਆ। ਸੂਬਾ ਜੀ ਪਾਸੋਂ ਦਾਸ ਨੂੰ ਬਹੁਤ ਕੁਝ ਪ੍ਰਾਪਤ ਹੋਇਆ।

ਸ੍ਰੀ ਮਾਨ ਸੁਰਗਵਾਸੀ ਸੂਬਾ ਅਮਰੀਕ ਸਿੰਘ ਜੀ ਮਹਿਧ ਪੁਰ ਵਾਲੇ ਵੀ ਆਪਣੇ ਘਰਾਂ ਵਿਚੋਂ ਹੀ ਸਨ। ਸੂਬਾ ਜੀ ਨਾਲ ਵੀ ਕਾਫੀ ਇਨਾਂ ਰਚਨਾਂ ਬਾਰੇ ਗਲਾਂ ਬਾਤਾਂ ਹੋਈਆਂ ਪਰ ਸੂਬਾ ਜੀ ਛੇਤੀ ਹੀ ਸਾਨੂੰ ਵਿਛੋੜਾ ਦੇ ਗਏ। ਸਭ ਵਿਚਾਰਾਂ ਅਧੂਰੀਆਂ ਹੀ ਰਹਿ ਗਈਆਂ। ਸੂਬਾ ਜੀ ਦਾ ਦਾਸ ਅਤੀ ਧਨਵਾਦੀ ਹੈ ਜੋ ਹਮੇਸ਼ਾਂ ਹੀ ਨਾਮਧਾਰੀ ਪੰਥ ਦਾ ਰਸਤਾ ਤੇ ਜਾਣਕਾਰੀ ਕਰਵਾਉਂਦੇ ਰਹਿੰਦੇ ਸਨ - ਦਾਸ ਸਭਨਾਂ ਦਾ ਧਨਵਾਦੀ ਹੈ।

ਇਹ ਅਰਦਾਸ ਪਾਤਸ਼ਾਹੀ ਬਾਹਰਵੀਂ ਦੇ ਖਰੜੇ ਦੀ ਦੁਬਾਰਾ ਪ੍ਰਚੋਲ ਕਰਕੇ ਲਿਖਤੀ ਰੂਪ ਵਿਚ ਸ੍ਰੀ ਮਾਨ ਆਤਮਾ ਸਿੰਘ ਜੀ ਸਨਖਤ੍ਰਵੀ ਜੀ ਨੇ ਤਕਰੀਬਨ ਬਹੁਤ ਸਾਰੀ ਜਾਣਕਾਰੀ ਤੇ ਵਿਚਾਰ ਲਿਖਣ ਦੀ ਕਿਰਪਾ ਕੀਤੀ ਹੈ। ਦਾਸ ਦੀ ਮਦਦ ਕੀਤੀ ਹੈ। ਇਹ ਰਚਨਾ ਨੂੰ ਚਾਰ ਚੰਨ ਲਾ ਦਿੱਤੇ ਹਨ ਜੋ ਦੁਬਾਰਾ ਲਿਖਕੇ ਇੰਗਲੈਂਡ, ਸਾਊਥਾਲ ਭੇਜਣ ਦੀ ਕਿਰਪਾ ਕੀਤੀ ਹੈ। ਜੋ ਦਾਸ ਸਨਖਤ੍ਰਵੀ ਜੀ ਦਾ ਦਿਲੋਂ ਧਨਵਾਦੀ ਹੈ ਤੇ ਕਦੀ ਵੀ ਇਹ ਪਰਉਪਕਾਰ ਤੇ ਅਹਿਸਾਨ ਨਹੀਂ ਭੁਲ ਸਕਦਾ।

ਹਰਬੰਸ ਸਿੰਘ ਚਾਨਾ